# ਗੁਰਨਾਮ ਸਿੰਘ ਜਾਂਚ ਪੜਤਾਲ ਕਮਿਸ਼ਨ ਪੰਜਾਬ

ਹਵਾਲਾ ਨਕੋਦਰ ਘਟਨਾ

ਭਾਗ-1

## ਜਾਂਚ ਪੜਤਾਲ ਰਿਪੋਟ




ਚੰਡੀਗੜ੍ਹ,

ਅਕਤੂਬਰ 31, 1986

ਪ੍ਰਕਾਸ਼ਤ ਕਰਤਾ

# ਗੁਰਨਾਮ ਸਿੰਘ ਜਾਂਚ-ਪੜਤਾਲ ਕਮਿਸ਼ਨ ਪੰਜਾਬ

## ਜਾਂਚ ਪੜਤਾਲ ਰਿਪੋਰਟ

ਮਿਤੀ 31 ਅਕਤੂਬਰ, 1986


| ਲੜੀ ਨੰਬਰ | ਵੇਰਵਾ | ਪੰਨਾ |
|---|---|---|
| | **ਭਾਗ-1** | |
| 1. | ਜਾਂਚ-ਪੜਤਾਲ ਰਿਪੋਟ | 1—55 |
| | **ਅਨੁਲੱਗ-ੳ** | |
| 2. | ਨਿਰੀਖਣ ਨੋਟ | 56—58 |
| | **ਅਨੁਲੱਗ-ਅ** | |
| 3. | ਸ਼੍ਰੀਮਤੀ ਗੁਰਦੀਪ ਕੌਰ ਪਤਨੀ ਸ਼੍ਰੀ. ਸੁਖਚੈਨ ਸਿੰਘ ਗੁੰਬੀ ਦੇ ਬਿਆਨ | 59 |
| | **ਭਾਗ-2** | |
| 1. | ਹਲਫੀਆ ਬਿਆਨ ਫਾਈਲ | |
| 2. | ਸਬੂਤਾਂ ਦੀ ਫਾਈਲ | |
| 3. | ਦਸਤਾਵੇਜ਼ ਫਾਈਲ | |

ਨਕੋਦਰ ਵਿਖੇ ਵਾਪਰੀਆਂ ਕੁਝ ਘਟਨਾਵਾਂ ਦੀ ਜਾਂਚ-ਪੜਤਾਲ ਲਈ ਨਿਯੁਕਤ ਕੀਤੇ ਗਏ ਮਿਸਟਰ ਗੁਰਨਾਮ ਸਿੰਘ ਜੱਜ ਜਾਂਚ ਕਮਿਸ਼ਨ ਦੁਆਰਾ ਭੇਜੀ ਗਈ ਜਾਂਚ ਪੜਤਾਲ ਰਿਪੋਟ

1. ਗੁਰੂ ਨਾਨਕ ਪੁਰਾ ਮੁਹੱਲਾ ਨਕੋਦਰ ਵਿਚ ਇਕ ਗੁਰਦੁਆਰਾ ਹੈ ਜੋ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ । ਸ੍ਰੀ. ਸੁਖਚੈਨ ਸਿੰਘ ਗੁਰਦੁਆਰੇ ਦੇ ਗ੍ਰੰਥੀ ਹਨ ਅਤੇ ਗੁਰਦੁਆਰੇ ਵਿਚ ਹੀ ਉਨ੍ਹਾਂ ਦੀ ਰਿਹਾਇਸ਼ ਹੈ ਗੁਰਦੁਆਰੇ ਦੇ ਵਡੇ ਦਿਵਾਨ ਹਾਲ ਦੇਨਾਲ ਲਗਦਾਂ ਇਕ ਛੋਟਾਂ 'ਸੁਖ ਆਸਨ ਕਮਰਾ ਹੈ । ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿਤਰ 'ਬੀੜਾਂ, ਰਖੀਆਂ ਜਾਂਦੀਆ ਹਨ । ਗੁਰਦੁਆਰੇ ਦੇ ਵੱਡੇ ਹਾਲ ਵਿਚ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬੀੜ ਦਾ ਪ੍ਰਕਾਸ਼ ਕੀਤਾ ਜਾਂਦਾ ਹੈ । ਘਟਨਾਂ ਵਾਲੇ ਦਿਨ ਇਕ ਪਵਿਤਰ ਬੀੜ ਤਖਤਪੋਸ਼ ਉਤੇ ਪ੍ਰਕਾਸ਼ ਕੀਤੀ ਹੋਈ ਸੀ ਜਦੋਂ ਕਿ ਹੋਰ ਚਾਰ ਬੀੜਾਂ ਰੁਮਾਲਿਆਂ ਵਿਚ ਲਪੇਟ ਕੇ ਸੁਖ ਆਸਣ ਕਮਰੇ ਵਿੱਚ ਰਖੀਆਂ ਹੋਈਆਂ ਸਨ । ਉਸ ਕਮਰੇ ਵਿਚ ਬਹੁਤ ਸਾਰੇ ਰੁਮਾਲੇ ਵੀ ਰੱਖੇ ਹੋਏ ਸਨ ।

2. 2,ਫਰਵਰੀ, 1986 ਨੂੰ ਸਵੇਰੇ ਗੁਰਦੁਆਰੇ ਦਾ ਗ੍ਰੰਥੀ ਸ਼੍ਰੀ ਸੁਖਚੈਨ ਸਿੰਘ ਨੂਰ ਮਹਿਲ ਰੋਡ ਨਕੋਦਰ ਦੇ ਨਿਵਾਸੀ ਸ਼੍ਰੀ ਸਾਧੂ ਸਿੰਘ ਦੇ ਘਰ ਉਸ ਦੀ ਸਪੁੱਤਰੀ ਦੇ 'ਆਨੰਦਕਾਰਜ' ਦੀ ਰਸਮ ਅਦਾ ਕਰਨ ਲਈ ਗਿਆ ਹੋਇਆ ਸੀ । ਸ੍ਰੀਮਤੀ ਗੁਰਦੀਪ ਕੌਰ ਸੁਪੱਤਨੀ ਸ਼੍ਰੀ ਸੁਖਚੈਨ ਸਿੰਘ ਆਪਣੇ ਗੁਰਦੁਆਰੇ ਵਾਲੇ ਰਿਹਾਇਸੀ ਕੁਆਟਰ ਵਿਚ ਸੀ । ਲੱਗਭਗ 9.45 ਵਜੇ ਸਵੇਰੇ ਸ੍ਰੀਮਤੀ ਗੁਰਦੀਪ ਕੌਰ ਨੂੰ ਸੁਖ ਆਸਨ ਵਾਲੇ ਕਮਰੇ ਚੋਂ ਧਮਾਕੇ ਅਤੇ ਸ਼ੀਸ਼ੇ ਟੁੱਟਣ ਦੀ ਆਵਾਜ਼ ਆਈ ਅਤੇ ਉਹ ਉਸ ਕਮਰੇ ਵੱਲ ਗਈ । ਉਸ ਨੇ ਉਸ ਕਮਰੇ ਵਿਚ ਧੂੰਆਂ ਅਤੇ ਅੱਗ ਬਾਹਰ ਆਉਂਦੇ ਵੇਖੇ । ਉਹ ਤੁਰੰਤ ਆਪਣੇ ਗੁਆਂਢੀ ਸ੍ਰੀ ਜਸਵੀਰ ਸਿੰਘ ਦੇ ਘਰ ਗਈ ਅਤੇ ਘਟਨਾ ਬਾਰੇ ਦਸਿਆ । ਸ੍ਰੀ ਜਸਵੀਰ ਸਿੰਘ ਸ੍ਰੀਮਤੀ ਗੁਰਦੀਪ ਕੌਰ ਨਾਲ ਗੁਰਦੁਆਰੇ ਪਹੁੰਚੇ ਅਤੇ ਉਨ੍ਹਾਂ ਨੇ ਉਸ ਕਮਰੇ ਵਿਚ ਅੱਗ ਬੁਝਾਉਣ ਲਈ ਪਾਣੀ ਸੁਟਣਾ ਸ਼ੁਰੂ ਕਰ ਦਿਤਾ । ਕੁਝ ਹੋਰ ਬੰਦੇ ਵੀ ਉਥੇ ਇਕੱਠੇ ਹੋ ਗਏ ਅਤੇ ਉਨ੍ਹਾਂ ਨੇ ਵੀ ਅੱਗ ਬੁਝਾਉਣ ਵਿਚ ਉਨ੍ਹਾਂ ਦੀ ਸਹਾਇਤਾ ਕੀਤੀ । ਪੁਲਿਸ ਮੌਕੇ ਤੇ ਵਾਰਦਾਤ ਤੇ ਪਹੁੰਚੀ ਅਤੇ ਸ੍ਰੀਮਤੀ ਗੁਰਦੀਪ ਕੌਰ ਦੇ ਬਿਆਨ ਦਰਜ ਕੀਤੇ ਜਿਸ ਦੇ ਆਧਾਰ ਤੇ ਭਾਰਤੀ ਦੰਡ ਸੰਘਤਾਂ ਦੀਆਂ ਧਾਰਾ 295/436 ਅਧੀਨ ਪ੍ਰਥਮ ਸੂਚਨਾ ਰਿਪੋਟ ਨੰ: 50 ਪੁਲਿਸ ਸਟੇਸ਼ਨ ਨਕੋਦਰ ਵਿਚ ਦਰਜ ਕੀਤੀ ਗਈ ।

3. ਗੁਰਦੁਵਾਰੇ ਵਿਚ ਅੱਗ ਲਗਣ ਦੀ ਖਬਰ ਸੁਣਦੇ ਸ੍ਰੀ ਗੋਪਾਲ ਸਿੰਘ ਡਿਪਟੀ ਸੁਪਰਡੈਂਟ ਪੁਲਿਸ ਅਤੇ ਸ੍ਰੀ ਸੁਰਜੀਤ ਸਿੰਘ ਰਾਜਪੂਤ ਉਪ-ਮੰਡਲ ਮੈਜਿਸਟ੍ਰੇਟ ਤੁਰੰਤ ਗੁਰਦੁਆਰੇ ਗਏ । ਉਨ੍ਹਾਂ ਨੇ ਦੇਖਿਆ ਕਿ ਸਾਰਾ ਸਾਮਾਨ ਅਤੇ ਅੰਸ਼ਕ ਜਲੀਆ 'ਬੀੜਾ' ਕਮਰੇ ਤੋਂ ਕਢਕੇ ਬਾਹਰ ਰੱਖੀਆਂ ਹੋਈਆ ਸਨ । ਉਥੇ ਇਕਠ ਹੋਏ ਲੋਕਾਂ ਨੇ ਦਸਿਆ ਕਿ ਉਨ੍ਹਾਂ ਨੇ ਕਿਸੇ ਵੀ ਵਿਅਕਤੀ ਨੂੰ ਆਉਂਦਾ ਜਾਂਦੇ ਨਹੀਂ ਵੇਖਿਆ । ਐਸ.ਡੀ.ਐਮ.

ਅਤੇ ਡੀ.ਐਸ.ਪੀ. ਅਨੁਸਾਰ ਦੋਨੋਂ ਵਿਰਕਿਆਂ ਦੇ ਲੋਕ ਗੁਰਦੁਵਾਰੇ ਵਿਚ ਇਕੱਠੇ ਹੋਏ ਸਨ ਅਤੇ ਇਹ ਫੈਸਲਾ ਕੀਤਾ ਗਿਆ ਕਿ ਉਹ ਖੰਡਨ ਹੋਈਆਂ 'ਬੀੜਾਂ' ਦੀ ਜਗ੍ਹਾ ਨਵੀਆਂ ਬੀੜਾਂ ਲਿਆਉਣਗੇ ਅਤੇ ਖੰਡਨ ਹੋਈਆਂ ਬੀੜਾਂ ਦਾ ਉਹ ਗੋਇੰਦਵਾਲ ਸਾਹਿਬ ਵਿਖੇ ਸੰਸਕਾਰ ਕਰਨਗੇ ਅਤੇ ਗੋਇੰਦਵਾਲ ਸਾਹਿਬ ਬੀੜਾਂ' ਨੂੰ ਲਿਜਾਣ ਲਈ ਇਕ ਮੈਟਾਡੋਰ ਦਾ ਵੀ ਪ੍ਰਬੰਧ ਕੀਤਾ ਗਿਆ । ਅਧਿਕਾਰੀਆਂ ਨੇ ਸੋਚਿਆ ਕਿ ਸ਼ਹਿਰ ਵਿਚ ਕਿਸੇ ਪ੍ਰਕਾਰ ਦਾ ਤਨਾਵ ਨਹੀਂ ਹੈ ਅਤੇ ਉਹ ਗੁਰਦੁਵਾਰੇ ਤੋਂ ਵਾਪਸ ਆ ਗਏ । ਲੱਗਭੱਗ ਸ਼ਾਮੀ 4.15 ਵਜੇ ਸਥਾਨਕ ਅਧਿਕਾਰੀਆਂ ਨੇ ਸੁਣਿਆ ਕਿ ਗੁਰਦੁਵਾਰਾ ਮੈਨੇਜਮੈਂਟ ਕਮੇਟੀ ਨੇ ਆਪਣਾ ਫੈਸਲਾ ਬਦਲ ਲਿਆ ਹੈ । ਐਸ.ਡੀ. ਐਮ. ਅਤੇ ਡੀ.ਐਸ ਪੀ. ਨੇ ਸਿੱਖ ਸਪ੍ਰਦਾਇ ਦੇ ਕੁਝ ਮਹੱਤਵਪੂਰਨ ਵਿਅਕਤੀਆਂ ਨਾਲ ਸੰਪਰਕ ਕਾਇਮ ਕੀਤਾ ਅਤੇ ਉਨ੍ਹਾਂ ਨੇ ਦਸਿਆ ਕਿ ਉਨ੍ਹਾਂ ਨੇ 3 ਫ਼ਰਵਰੀ, 1986 ਨੂੰ ਬੰਦ ਦਾ ਸਦਾ ਦਿਤਾ ਹੈ ਅਤੇ ਜਲੂਸ ਕੱਢਣ ਦਾ ਫੈਸਲਾ ਕੀਤਾ ਹੈ । ਅਥਾਰਟੀਆਂ ਨੇ ਅਕਾਲੀ ਨੇਤਾਵਾਂ ਨੂੰ ਜਲੂਸ ਨਾ ਕੱਢਣ ਬਾਰੇ ਪੁਰਜ਼ੋਰ ਕੋਸ਼ਿਸ਼ ਕੀਤੀ ਪਰ ਉਹ ਬੰਦ ਦੇ ਸੱਦੇ ਨੂੰ ਵਾਪਸ ਨਾ ਲੈਣ ਅਤੇ ਜਲੂਸ ਕੱਢਣ ਲਈ ਅੜੇ ਰਹੇ । ਡੀ.ਐਸ.ਪੀ ਨੇ ਐਸ.ਐਸ.ਪੀ. ਜਲੰਧਰ ਨੂੰ ਸਥਿਤੀ ਤੋਂ ਜਾਣੂ ਕਰਾਉਂਦੇ ਹੋਏ 3 ਫਰਵਰੀ, 1986 ਨੂੰ ਸ਼ਹਿਰ ਵਿਚ ਕਾਨੂੰਨ ਅਤੇ ਵਿਵਸਥਾ ਕਾਇਮ ਰਖਣ ਲਈ ਵਾਧੂ ਬਲਾਂ ਲਈ ਕਿਹਾ ।

4. 3 ਫਰਵਰੀ, 1986 ਨੂੰ ਐਸ. ਐਸ. ਪੀ. ਆਪਣੀ ਪਲਟਨ ਸਮੇਤ ਨਕੋਦਰ ਪਹੁੰਚ ਗਿਆ । ਅਧਿਕਾਰੀਆਂ ਨੇ ਸੁਣਿਆ ਕਿ ਜਲੰਧਰ-ਨਕੋਦਰ ਸੜਕ ਉਤੇ ਏ.ਆਈ.ਐਸ. ਐਸ. ਐਫ. ਦੇ ਕਾਰਜ ਕਰਤਾਵਾਂ ਨੇ ਬਸਾਂ ਦੇ ਟਾਇਰ ਜਲਾ ਦਿਤੇ ਹਨ ਅਤੇ ਟ੍ਰੈਫਿਕ ਜਾਮ ਕਰ ਦਿੱਤਾ ਹੈ । ਅਧਿਕਾਰੀ ਉਥੇ ਪਹੁੰਚੇ । ਸ੍ਰੀ ਪਰਮਜੀਤ ਸਿੰਘ ਮੱਲੀ ਏ.ਐਸ.ਆਈ ਐਸ. ਐਫ. ਦੇ ਮਸ਼ਹੂਰ ਕਾਰਜ ਕਰਤਾ ਨੇ ਉਥੇ ਇਕੱਠੇ ਹੋਏ ਲੜਕਿਆਂ ਨੂੰ ਸੰਬੋਧਨ ਕੀਤਾ ਅਤੇ ਗੁਰਦੁਵਾਰੇ ਵਿਚ ਅੱਗ ਲਗਣ ਦੀ ਘਟਨਾਂ ਦੇ ਸਬੰਧ ਵਿਚ ਨਕੋਦਰ ਦੇ ਹਿੰਦੂ ਸ਼ਿਵ ਸੈਨਾ ਦੇ ਪ੍ਰਧਾਨ ਨੂੰ ਗ੍ਰਿਫ਼ਤਾਰ ਕਰਨ ਦੀ ਮੰਗ ਕੀਤੀ । ਪੁਲਿਸ ਨੇ ਸ੍ਰੀ ਮੱਲੀ ਨੂੰ ਅਤੇ ਹੋਰਾਂ ਨੂੰ ਦਸਿਆ ਕਿ ਕਿਸੇ ਨੇ ਵੀ ਸੁੱਖ ਆਸਨ ਕਮਰੇ ਵਿੱਚ ਕਿਸੇ ਵਿਅਕਤੀ ਨੂੰ ਅੱਗ ਲਾਉਂਦੇ ਨਹੀਂ ਵੇਖਿਆ । ਇਸ ਲਈ ਬਿਨਾਂ ਸਬੂਤ ਤੋਂ ਕਿਸੇ ਨੂੰ ਗ੍ਰਿਫ਼ਤਾਰ ਕਰਨਾ ਮੁਸ਼ਕਿਲ ਹੈ ਅਤੇ ਤਫਤੀਸ਼ ਮਗਰੋਂ ਜੇ ਕਰ ਕੋਈ ਇਸ ਸ਼ਰਾਰਤ (ਕੰਮ) ਵਿਚ ਦੋਸ਼ੀ ਪਾਇਆ ਗਿਆ ਤਾਂ ਉਸ ਨੂੰ ਗਿਰਫ਼ਤਾਰ ਕੀਤਾ ਜਾਵੇਗਾ । ਏ.ਆਈ.ਐਸ. ਐਸ ਐਫ. ਲੀਡਰ ਇਸ ਨਾਲ ਸਹਿਮਤ ਨਹੀਂ ਸਨ ਅਤੇ ਉਹ ਇਲਾਕੇ ਦੇ ਸ਼ਿਵ ਸੈਨਾ ਪ੍ਰਧਾਨ ਸ੍ਰੀ ਰਮੇਸ਼ ਚੋਪੜਾ ਉਰਫ ਖਾਨ ਨੂੰ ਗਿਰਫ਼ਤਾਰ ਕਰਨ ਲਈ ਜ਼ੋਰ ਦਿੰਦੇ ਰਹੇ । ਇਹ ਵੀ ਦੋਸ਼ ਲਾਇਆ ਗਿਆ ਕਿ ਏ.ਆਈ.ਐਸ.ਐਸ.ਐਫ. ਬੰਦਿਆਂ ਨੇ ਸ਼ਹਿਰ ਵਿਚ ਜਲੂਸ ਕੱਢਿਆ ਅਤੇ ਕੁਝ ਸੰਪਤੀ ਨੂੰ ਵੀ ਨੁਕਸਾਨ ਪਹੁੰਚਾਇਆ ਅਤੇ ਪੁਲਿਸ ਸਟੇਸ਼ਨ ਪਹੁੰਚ ਕੇ ਉਹ ਧਰਨੇ ਤੇ ਬੈਠ ਗਏ । ਉਹ ਲਗਭੱਗ 4.30 ਵਜੇ ਸ਼ਾਮੀ ਉਥੇ ਇਹ ਐਲਾਨ ਕਰਕੇ ਆਪਣੇ ਘਰੀ ਚਲੇ ਗਏ ਕਿ ਉਹ ਕਲ ਫਿਰ 4 ਫ਼ਰਵਰੀ, 1986 ਨੂੰ ਗੁਰਦੁਆਰੇ ਵਿਚ ਸਵੇਰੇ 9 ਵਜੇ ਇਕੱਠੇ ਹੋਣਗੇ । ਇਸ ਘਟਨਾ ਸਬੰਧੀ ਕੇਸ ਭਰਤੀ ਦੰਡ ਸੰਘਤਾ ਦੀ ਧਰਾਵਾਂ 124-ਏ, 189, 506, 148/149 ਅਧੀਨ ਐਫ. ਆਈ. ਆਰ. ਨੰ 51 ਦਰਜ

ਕੀਤੀ ਗਈ । ਮਿਤੀ 3 ਫ਼ਰਵਰੀ, 1986 ਨੂੰ ਸ਼ਾਮੀ 7 ਵਜੇ ਪੰਜਾਬ ਸ਼ਿਵ ਸੈਨਾ ਪ੍ਰਧਾਨ ਸ਼੍ਰੀ ਰਾਮਾਂ ਕਾਂਤ ਜਲੋਟਾ-ਸ਼ਾਮੀ 7 ਵਜੇ ਨਕੋਦਰ ਪਹੁੰਚ ਗਿਆ ਅਤੇ ਹਿੰਦੂ ਸ਼ਿਵ ਸੈਨਾ ਦੇ ਕਾਰਜ ਕਰਤਾ ਨੇ ਜਲੂਸ ਕੱਢਿਆ ਉਨ੍ਹਾਂ ਨੇ ਵੀ ਕੁਝ ਜਾਇਦਾਦ ਨੂੰ ਨੁਕਸਾਨ ਪਹੁੰਚਾਇਆ । ਪੁਲਿਸ ਸਟੇਸ਼ਨ ਨਕੋਦਰ ਵਿਚ ਭਾਰਤੀ ਦੰਡ ਸੰਘਤਾ ਪੈਨਲ ਕੋਡ ਦੀ ਧਾਰਾ 506/427/188/149 ਅਧੀਨ ਕੇਸ ਦਰਜ ਕੀਤਾ ਗਿਆ ।

5. ਵਧੀਕ ਡਿਪਟੀ ਕਮਿਸ਼ਨਰ ਜੋ ਕਿ ਬਤੌਰ ਡਿਪਟੀ ਕਮਿਸ਼ਨਰ ਕੰਮ ਕਰ ਰਹੇ ਸਨ ਅਤੇ ਐਸ.ਐਸ.ਪੀ ਜਲੰਧਰ ਵੀ ਨਕੋਦਰ ਪਹੁੰਚ ਗਏ । ਹਾਲਾਤ ਨੂੰ ਗੰਭੀਰ ਰੂਪ ਵਿਚ ਲੈਂਦੇ ਹੋਏ ਅਤੇ ਰਾਤ ਵੇਲੇ ਹਿੰਸਕ ਘਟਨਾਵਾਂ ਵਾਪਰਨ ਦੀ ਸੰਭਾਵਨਾ ਅਤੇ ਜ਼ਬਰਦਸਤ ਫਿਰਕੂ ਦੰਗਾ ਫਸਾਦ ਹੋਣ ਦੀ ਸੰਭਾਵਨਾਂ ਨੂੰ ਵੇਖਦੇ ਹੋਏ ਏ.ਡੀ.ਸੀ. ਨੇ ਮਿਤੀ 3 ਫ਼ਰਵਰੀ, 1986 ਸ਼ਾਮੀ 7.30 ਵਜੇ ਤੋਂ ਕਰਫਿਊ ਲਾ ਦਿਤਾ ।

6. ਮਿਤੀ 4 ਫ਼ਰਵਰੀ, 1986 ਨੂੰ ਸਵੇਰੇ 9 ਵਜੇ ਬਾਬਾ ਜੋਗਿੰਦਰ ਸਿੰਘ ਨੇ ਆਪਣੇ ਹਿਮਾਇਤੀ ਲੋਕਾਂ ਨਾਲ ਗੁਰਦੁਆਰੇ, ਜਾ ਕੇ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਸੜੀਆਂ ਹੋਈਆਂ 'ਬੀੜਾਂ' ਦੇ ਦਰਸ਼ਨ ਕਰਨ ਲਈ ਸਹਿਰ ਵਿਚ ਦਾਖਲ ਹੋਣ ਦੀ ਕੋਸ਼ਿਸ਼ ਕੀਤੀ ਪਰੰਤੂ ਉਨ੍ਹਾਂ ਨੂੰ ਸ਼ਹਿਰ ਵਿਚ ਕਰਫਿਊ ਲੱਗਿਆ ਹੋਣ ਕਾਰਣ ਉਥੇ ਨਾ ਜਾਣ ਲਈ ਪ੍ਰੇਰਿਤ ਕੀਤਾ ਗਿਆ । ਉਹ ਮੰਨ ਗਏ ਅਤੇ ਉਥੋਂ ਚਲੇ ਗਏ । ਨਕੋਦਰ ਸ਼ਹਿਰ ਦੀ ਫਿਰਨੀ ਤੇ ਜਲੰਧਰ ਨਕੋਦਰ ਸੜਕ ਉਤੇ ਸ਼ੇਰਪੁਰ ਨਹਿਰ ਦੇ ਪੁਲ ਉਤੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ । ਗੁਰਦੁਵਾਰਾ ਮਲਾਰੀ ਤਰਫੋਂ ਹੋਰ ਬੰਦੇ ਉਨ੍ਹਾਂ ਨੂੰ ਪੁਲ ਉਤੇ ਆ ਮਿਲੇ ਤੇ ਉਹ ਸ਼ਹਿਰ ਵਿਚ ਦਾਖਲ ਹੋਣਾ ਚਾਹੁੰਦੇ ਸਨ । ਕਿਉਂ ਜੋ ਨਕੋਦਰ ਸ਼ਹਿਰ ਵਿਚ ਕਰਫਿਊ ਲੱਗਿਆ ਹੋਇਆ ਸੀ । ਪੁਲਿਸ ਨੇ ਜਲੂਸ ਵਾਲਿਆਂ ਨੂੰ ਕਰਫਿਊ ਵਾਲੇ ਇਲਾਕੇ ਵਿਚ ਦਾਖਲ ਨਾ ਹੋਣ ਲਈ ਕਿਹਾ ਪਰੰਤੂ ਉਨ੍ਹਾਂ ਨੇ ਸ਼ਹਿਰ ਵਲ ਵਧਣ ਦੀ ਕੋਸ਼ਿਸ਼ ਕੀਤੀ ਆਖਿਰ ਪੁਲਿਸ ਨੂੰ ਭੀੜ ਤੇ ਗੋਲੀ ਚਲਾਉਣੀ ਪਈ । ਜਿਸ ਦੇ ਫਲਸਰੂਪ ਤਿੰਨ ਬੰਦੇ ਮੌਕੇ ਤੇ ਹੀ ਮਾਰੇ ਗਏ ਅਤੇ ਇਕ ਬੰਦਾ ਬਾਅਦ ਵਿਚ ਮਰ ਗਿਆ ਅਤੇ ਕੁਝ ਜ਼ਖਮੀ ਹੋ ਗਏ ।

7. ਸਰਕਾਰ ਨੇ ਇਸ ਮਾਮਲੇ ਦੀ ਜਨਤਕ ਅਵਸ਼ਕਤਾ ਨੂੰ ਸਮਝਦੇ ਹੋਏ ਮੈਨੂੰ ਨੋਟੀਫਿਕੇਸ਼ਨ ਨੰ: 32/1/86-4 ਐਚ (ii)3760 ਮਿਤੀ 13 ਫਰਵਰੀ, 1986 ਰਾਹੀਂ ਨਿਮਨ ਤਥਾਂ ਦੀ ਜਾਂਚ ਪੜਤਾਲ ਕਰਨ ਦੇ ਮੰਤਵ ਨਾਲ ਮੈਨੂੰ ਜਾਂਚ ਪੜਤਾਲ ਕਮਿਸ਼ਨ ਨਿਯੁਕਤ ਕੀਤਾ:-

(i) ਮਿਤੀ 2 ਫਰਵਰੀ, 1986 ਨੂੰ ਨਕੋਦਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 'ਪਵਿੱਤਰ ਬੀੜਾਂ' ਦੇ ਜਲਣ ਨਾਲ ਸਬੰਧਤ ਹਾਲਤ ਦੀ ਜਾਂਚ ਪੜਤਾਲ,

(ii) ਨਕੋਦਰ ਵਿਖੇ ਮਿਤੀ 2 ਫਰਵਰੀ ਨੂੰ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਨੂੰ ਜਲਾਉਣ ਲਈ ਸੋਚ ਜਾਂ ਯੋਜਨਾ ਤਿਆਰ ਕਰਨ ਲਈ ਕੀ ਕੋਈ ਵਿਅਕਤੀ ਜਾਂ ਵਿਅਕਤੀਆਂ ਜ਼ਿੰਮੇਵਾਰ ਸਨ ।

(iii) ਤਰਤੀਬਵਾਰ ਘਟਨਾਵਾਂ ਦੀ ਘੋਖ ਕਰਨ ਅਮਨ ਕਾਨੂੰਨ ਦੀ ਹਾਲਤ ਖਰਾਬ ਕਰਨ ਸਬੰਧੀ ਸਥਿਤੀ, ਸਾਰੇ ਤੱਥ ਜਿਨ੍ਹਾਂ ਕਰਕੇ ਮਿਤੀ 3 ਫ਼ਰਵਰੀ, 1986 ਨੂੰ ਕਰਫਿਊ ਲਾਉਣਾ ਪਿਆ ਅਤੇ ਕੀ ਮਿਤੀ 4 ਫ਼ਰਵਰੀ, 1986 ਨੂੰ ਨਕੋਦਰ ਵਿਖੇ ਪੁਲਿਸ ਫਾਇਰਿੰਗ ਜਿਸ ਨਾਲ ਚਾਰ ਬੰਦੇ ਮਾਰੇ ਗਏ ਸਨ, ਜਾਇਜ ਸੀ ?

ਕੀ ਪੁਲਿਸ ਦੁਆਰਾ ਕੀਤੇ ਗਏ ਸਕਿਉਰਟੀ ਪ੍ਰਬੰਧਾਂ ਵਿਚ ਕੋਈ ਖਾਮੀਆਂ ਸਨ ਅਤੇ ਕੀ ਉਥੇ ਕਿਸੇ ਕਿਸਮ ਦੀ ਅਣਗਹਿਲੀ ਵਰਤੀ ਗਈ ਜਾਂ ਮਿਤੀ 3 ਫ਼ਰਵਰੀ, 1986 4 ਫ਼ਰਵਰੀ, 1986 ਅਤੇ 5 ਫ਼ਰਵਰੀ 1986 ਨੂੰ ਕਾਨੂੰਨ ਤੇ ਵਿਵਸਥਾ ਸਬੰਧੀ ਡਿਊਟੀ ਸਮੇਂ ਤੇ ਤੈਨਾਤ ਵਿਅਕਤੀਆਂ ਵਿਚ ਕਿਸੇ ਪ੍ਰਕਾਰ ਦੀਆਂ ਤਰੁਟੀਆਂ ਸਨ ?

ਇਸ ਤੋਂ ਇਲਾਵਾਂ, ਕਮਿਸ਼ਨ ਨੂੰ ਸੁਧਾਰਕ ਉਪਾਵਾਂ ਦੀ ਸਿਫਾਰਸ਼ ਕਰਨ ਲਈ ਕਿਹਾ ਗਿਆ ਜੋ ਕਿ ਭਵਿੱਖ ਵਿਚ ਅਧਿਸੂਚਨਾ ਦੇ ਪੈਰਾ 2 ਦੇ ਖੰਡ iv ਵਿਚ ਦਰਸਾਏ ਗਏ ਮਾਮਲਿਆਂ ਦੇ ਸਬੰਧ ਵਿਚ ਉਠਾਏ ਜਾਣ ਦੀ ਜ਼ਰੂਰਤ ਹੈ ।

8. ਇਸ ਜਾਂਚ ਪੜਤਾਲ ਦੇ ਮਾਮਲਿਆਂ ਸਬੰਧੀ ਜਨਤਾ ਕੋਲੋ ਇਸ ਘਟਨਾ ਦੇ ਤੱਥਾਂ ਬਾਰੇ ਆਪਣੇ ਬਿਆਨ ਦੇਣ ਲਈ ਪਬਲਿਕ ਨੋਟਿਸ ਜਾਰੀ ਕੀਤਾ ਗਿਆ ਸੀ ਅਤੇ ਇਹ ਮਿਤੀ 19 ਫ਼ਰਵਰੀ, 1986 ਨੂੰ ਦੈਨਿਕ ਟ੍ਰਿਬਿਊਨ, ਦੀ ਇੰਡੀਅਨ ਐਕਸਪ੍ਰੈਸ ਰੋਜ਼ਾਨਾ ਅਜੀਤ ਅਤੇ ਅਕਾਲੀ ਪੱਤ੍ਰਕਾ ਅਖ਼ਬਾਰਾਂ ਵਿਚ ਅਤੇ 20 ਫਰਵਰੀ, 1986 ਨੂੰ ਦੈਨਿਕ ਟ੍ਰਿਬਿਊਨ ਪੰਜਾਬੀ ਟ੍ਰਿਬਿਊਨ ਅਤੇ ਅਤੇ ਪੰਜਾਬ ਕੇਸਰੀ ਵਿਚ ਪ੍ਰਕਾਸ਼ਿਤ ਕੀਤਾ ਗਿਆ ।

9. ਪੁਲਿਸ ਅਮਲੇ ਦੇ ਘਟਨਾ ਦੇ ਤੱਥਾਂ ਸਬੰਧੀ ਬਿਆਨਾਂ ਸਹਿਤ 20 ਹਲਫ਼ੀਆ ਬਿਆਨ ਵੱਖ ਵੱਖ ਤਾਰੀਖਾਂ ਨੂੰ ਕੌਂਸਲ ਸ੍ਰੀ ਐਮ. ਐਲ. ਨੰਦਾ ਰਾਹੀਂ ਦਾਇਰ ਕਰਵਾਏ ਗਏ । ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਵਕੀਲ ਸ੍ਰੀ ਚਰਨ ਸਿੰਘ ਨੇ 29 ਅਪਰੈਲ, 1986 ਨੂੰ 13 ਹਲਫ਼ਨਾਮੇ ਦਾਇਰ ਕੀਤੇ । ਦੋ ਹੋਰ ਹਲਫ਼ਨਾਮੇ ਮਿਤੀ 9-5-1986 ਨੂੰ ਸ੍ਰੀ ਅਵਤਾਰ ਸਿੰਘ ਕਲੇਰ, ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਕੌਂਸਲ ਵਲੋਂ ਦਾਇਰ ਕਰਵਾਏ ਗਏ ਸਨ । 18 ਹਲਫ਼ਨਾਮੇ ਆਮ ਜਨਤਾ ਤੋਂ ਪ੍ਰਾਪਤ ਹੋਏ । ਸ੍ਰੀਮਤੀ ਗੁਰਦੀਪ ਕੌਰ ਅਤੇ ਤਿੰਨ ਹੋਰ ਵਿਅਕਤੀ ਜਿਹੜੇ ਘਟਨਾ ਸਮੇਂ ਮੌਕੇ ਤੇ ਹਾਜ਼ਰ ਸਨ ਦੇ ਹਲਫ਼ਨਾਮੇ ਮਿਤੀ 19 ਅਪਰੈਲ, 1986 ਨੂੰ ਜਦੋਂ ਮੈਂ ਨਕੋਦਰ ਗਿਆ ਪੇਸ਼ ਕੀਤੇ ਗਏ ਸਨ । ਦੋਵੇਂ ਧਿਰਾਂ ਅਰਥਾਤ ਪੁਲਿਸ ਤੇ ਹੋਰ ਅਧਿਕਾਰੀ ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਵਕੀਲਾਂ ਨੂੰ ਵੀ ਅਲਗ ਅਲਗ ਪਾਰਟੀਆਂ ਦੁਆਰਾ ਦਾਇਰ ਹਲਫ਼ਨਾਮਿਆਂ ਦੀ ਜਾਂਚ ਪੜਤਾਲ ਕਰਨ ਮਗਰੋਂ ਜਵਾਬੀ ਹਲਫ਼ਨਾਮੇ ਦਾਇਰ ਕਰਨ ਲਈ ਕਿਹਾ ਗਿਆ । ਹਲਫ਼ਨਾਮੇ ਦਾਇਰ ਕੀਤੇ । ਇਹ ਸ 24 ਮਈ, 1986 ਨੂੰ ਮੁਕੰਮਲ ਹੋ ਗਿਆ ਸੀ ।

10. 19 ਅਪਰੈਲ, 1986 ਨੂੰ ਮੈਂ ਨਕੋਦਰ ਗਿਆ । ਪਾਰਟੀਆਂ ਦੇ ਵਕੀਲ ਸਰਕਟ ਹਾਊਸ ਵਿਚ ਹਾਜ਼ਰ ਸਨ । ਮੈਂ, ਇਹਨਾਂ ਪਾਰਟੀਆਂ ਦੇ ਵਕੀਲ ਕੁਝ ਪੁਲਿਸ ਕਰਮਚਾਰੀਆਂ ਅਤੇ ਪਬਲਿਕ ਵਿਅਕਤੀਆਂ ਨਾਲ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ

ਮਹੱਲਾ ਗੁਰੂ ਨਾਨਕ ਪੁਰਾ ਦੇ ਗੁਰਦੁਆਰੇ ਗਿਆ ਅਤੇ ਮੌਕਾ ਵਾਰਦਾਤ ਦਾ ਮੁਆਇਨਾ ਕੀਤਾ । ਕਿ ਕਥਿਤ ਪ੍ਰਦਰਸ਼ਨਕਾਰੀ ਇਕੱਠੇ ਹੋਏ ਸਨ ਅਤੇ ਗੋਲੀ ਚਲੀ ਸੀ ।

ਪੁਲਿਸ ਮੈਨੂੰ ਉਸ ਥਾਂ ਤੇ ਵੀ ਲੈ ਗਈ ਜਿਥੋਂ ਕਿ ਉਨ੍ਹਾਂ ਨੇ ਪ੍ਰਦਰਸ਼ਨ ਕਾਰੀਆਂ ਨੂੰ ਨਕੋਦਰ ਸ਼ਹਿਰ ਵਿਚ ਦਾਖਲ ਹੋਣ ਤੋਂ ਰੋਕਿਆ ਸੀ ਅਤੇ ਮੈਨੂੰ ਉਨ੍ਹਾਂ ਦੁਆਰਾ ਕੀਤੇ ਗਏ ਪ੍ਰਬੰਧਾਂ ਬਾਰੇ ਵੀ ਦੱਸਿਆ ਇਸ ਸਬੰਧੀ ਕੀਤੇ ਗਏ ਜਾਂਚ ਪੜਤਾਲ ਦਾ ਨੋਟ ਅਨੁਲਗ 'ੳ' ਵਜੋਂ ਨਾਲ ਨੱਥੀ ਹੈ । ਮੈਂ ਗੁਰਦੁਆਰੇ ਵਿਚ ਸ਼੍ਰੀਮਤੀ ਗੁਰਦੀਪ ਕੌਰ ਦਾ ਬਿਆਨ ਵੀ ਦਰਜ ਕੀਤਾ ਜਿਹੜਾ ਕਿ ਅਨੁਲੱਗ 'ਅ' ਵਜੋਂ ਨਾਲ ਨੱਥੀ ਹੈ ।

11. ਸਰਕਾਰ ਨੂੰ ਕਮਿਸ਼ਨ ਲਈ ਵਕੀਲ ਨਿਯੁਕਤ ਕਰਨ ਦੀ ਪ੍ਰਤੀਬਨਤੀ ਕੀਤੀ ਗਈ । ਗ੍ਰਹਿ ਵਿਭਾਗ ਦੇ ਪੱਤਰ ਨੰਬਰ 2006-1 ਐਚ III ਮਿ.-86/1598 ਮਿਤੀ 26 ਮਈ, 1986 ਦੁਆਰਾ ਸ਼੍ਰੀ ਗੁਰਨਾਮ ਸਿੰਘ ਤੀਰ ਨੂੰ ਕਮਿਸ਼ਨ ਦਾ ਵਕੀਲ ਨਿਯੁਕਤ ਕਰਨ ਸਬੰਧੀ ਸਰਕਾਰੀ ਪ੍ਰਵਾਨਗੀ ਭੇਜੀ ਗਈ ; ਪਰੰਤੂ ਕਮਿਸ਼ਨ ਲਈ ਕੋਈ ਵੀ ਵਕੀਲ ਹਾਜ਼ਰ ਨਹੀਂ ਹੋਇਆ ਕਮਿਸ਼ਨ ਲਈ ਜਲਦੀ ਵਕੀਲ ਨਿਯੁਕਤ ਕਰਨ ਸਬੰਧੀ ਮਿਤੀ 21 ਜੁਲਾਈ, 1986 ਨੂੰ ਯਾਦ ਪੱਤਰ ਨੰਬਰ233 ਜੀ. ਐਸ. ਸੀ ਆਈ ਭੇਜਿਆ ਗਿਆ । 21 ਜੁਲਾਈ, 1986 ਨੂੰ ਐਡਵੋਕੇਟ ਜਨਰਲ ਪੰਜਾਬ ਨੇ ਪੱਤਰ ਨੰਬਰ 20068 ਦੁਆਰਾ ਸੂਚਿਤ ਕੀਤਾ ਕਿ ਸ੍ਰੀ ਗੁਰਨਾਮ ਸਿੰਘ ਤੀਰ ਕਮਿਸ਼ਨ ਦੇ ਵਕੀਲ ਵਜੋਂ ਪੇਸ਼ ਹੋਣਗੇ । ਮਿਤੀ 8 ਅਗਸਤ 1986 ਨੂੰ ਸ਼੍ਰੀ ਤੀਰ ਕਮਿਸ਼ਨ ਦੇ ਵਕੀਲ ਦੀ ਨਿਯੁਕਤੀ ਦੇਰ ਨਾਲ ਹੋਣ ਕਾਰਣ ਮੈਂ ਇਨਕੁਆਰੀ ਦੀ ਕਾਰਵਾਈ ਆਰੰਭ ਕਰ ਦਿੱਤੀ ਸੀ । ਸਮੁੱਚੇ ਤੌਰ ਤੇ ਪੁਲਿਸ ਅ ਤੇਹੋਰ ਅਧਿਕਾਰੀਆਂ ਦੇ ਵਕੀਲ ਸ਼੍ਰੀ ਐਮ. ਐਲ. ਨੰਦਾ ਦੁਆਰਾ ਹੇਠ ਲਿਖੇ 16 ਗਵਾਹਾਂ ਤੋਂ ਪੁੱਛ ਗਿੱਛ ਕੀਤੀ ਗਈ —

ਪੁਲਿਸ ਗੁਵਾਹ

1. ਡਾ : ਅਜੈ ਸਾਹਨੀ
2. ਡਾ. ਧਰਮਪਾਲ ਕਪੂਰ
3. ਡਾ. ਪਾਲ ਸਿੰਘ
4. ਡਾ. ਵੀ ਕੇ ਖੁੱਲਰ
5. ਸ਼੍ਰੀ ਕ੍ਰਿਸ਼ਨ ਕੁਮਾਰ ਭੱਲਾ
6. ਸ਼੍ਰੀ ਸ਼ਾਮ ਸੁੰਦਰ ਖੋਸਲਾ
7. ਸ਼੍ਰੀ ਰਮੇਸ਼ ਚੰਦਰ
8. ਸ਼੍ਰੀ ਪ੍ਰਗਟ ਸਿੰਘ
9. ਸ੍ਰੀ ਦਰਬਾਰਾ ਸਿੰਘ ਗੁਰੂ
10. ਸ੍ਰੀ ਸੁਰਜੀਤ ਸਿੰਘ ਰਾਜਪੂਤ
11. ਸ੍ਰੀ ਅਸ਼ਵਨੀ ਕੁਮਾਰ ਸ਼ਰਮਾ
12. ਸ੍ਰੀ ਨਰਿੰਦਰਪਾਲ ਸਿੰਘ
13. ਸ੍ਰੀ ਜਸਵੰਤ ਸਿੰਘ
14. ਸ੍ਰੀ ਜਸਕੀਰਤ ਸਿੰਘ
15. ਸ੍ਰੀ ਇਜ਼ਹਾਰ ਆਲਮ
16. ਸ੍ਰੀ ਗੋਪਾਲ ਸਿੰਘ ਘੁੰਮਣ

ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਵਕੀਲ ਦੁਆਰਾ ਹੇਠਾਂ ਦਿੱਤੇ ਪੰਜ ਵਿਅਕਤੀਆਂ ਤੋਂ ਪੁੱਛ-ਗਿੱਛ ਕੀਤੀ ਗਈ :—

17. ਸ਼੍ਰੀ ਹਰਬਖਸ਼ ਸਿੰਘ
18. ਸ਼੍ਰੀ ਜਸਵੰਤ ਸਿੰਘ
19. ਸ਼੍ਰੀ ਇਕਬਾਲ ਸਿੰਘ
20. ਸ਼੍ਰੀਮਤੀ ਹਰਭਜਨ ਕੌਰ
21. ਸ਼੍ਰੀ ਕਰਤਾਰ ਸਿੰਘ

ਸ਼੍ਰੀ ਐਮ. ਐਲ. ਨੰਦਾ ਨੇ ਦੱਸਿਆ ਕਿ ਬਾਕੀ ਰਹਿੰਦੇ ਪੁਲਿਸ ਮੁਲਾਜ਼ਮਾਂ ਦੇ ਹਲਫੀਆਂ ਬਿਆਨਾ ਨੂੰ ਕੇਸ ਵਿੱਚ ਸਬੂਤ ਵਜੋਂ ਮੰਨਿਆ ਜਾਵੇ । ਇਸੇ ਤਰ੍ਹਾਂ ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਵਕੀਲ ਨੇ ਕਿਹਾ ਕਿ ਬਾਕੀ ਰਹਿੰਦੇ ਵਿਆਕਤੀਆਂ ਜਿਨ੍ਹਾਂ ਦੇ ਗੁਰਦੁਆਰਾ ਮੈਨੇਜਿੰਗ ਕਮੇਟੀ ਅਤੇ ਆਮ ਜਨਤਾ ਦੀ ਤਰਫੋਂ ਹਲਫਨਾਮੇ ਦਾਇਰ ਕੀਤੇ ਹਨ ਉਨ੍ਹਾਂ ਨੂੰ ਸਬੂਤ ਵਜੋਂ ਮੰਨ ਲਿਆ ਜਾਵੇ ।

12. ਦਰਜ ਕੀਤੇ ਗਏ ਹਲਫਨਾਮਿਆਂ ਅਤੇ ਬਿਆਨਾ ਦੇ ਅਧਾਰ ਉਤੇ ਇਹ ਮਹਿਸੂਸ ਕੀਤਾ ਗਿਆ ਕਿ ਸ਼੍ਰੀ ਰਮੇਸ਼ਚੰਦਰ ਉਰਫ ਖਾਨ, ਸ਼ਿਵ ਸੈਨਾ ਪ੍ਰਧਾਨ ਨਕੋਦਰ ਦੇ ਵਿਰੁੱਧ ਲਗਾਏ ਗਏ ਕੁਝ ਦੋਸ਼ਾਂ ਦੇ ਕਾਰਣ ਉਸ ਦੀ ਸ਼ੁਹਰਤ ਉਤੇ ਕੋਈ ਪੱਖਪਾਤੀ ਅਸਰ ਨਹੀਂ ਪੈਣ ਵਾਲਾ, ਜਿਵੇਂ ਕਿ ਜਾਂਚ ਪੜਤਾਲ ਐਕਟ ਕਮਿਸ਼ਨ ਦੀ ਧਾਰਾ 8 ਵੀਂ ਵਿਚ ਲੋੜੀਂਦਾ ਹੈ, ਉਸ ਨੂੰ ਜੇਕਰ ਉਹ ਚਾਹਵੇ ਤਾਂ ਜਾਂਚ ਪੜਤਾਲ ਵਿਚ ਸ਼ਾਮਲ ਹੋ ਸਕਣ ਬਾਰੇ ਮਿਤੀ 24 ਮਈ, 1986 ਨੂੰ ਨੋਟਿਸ ਜਾਰੀ ਕੀਤੇ ਜਾਣ ਦਾ ਹੁਕਮ ਜਾਰੀ ਕੀਤਾ ਗਿਆ ਸੀ । ਵਕੀਲ ਸ਼੍ਰੀ ਦੀ. ਜੀ. ਡੋਗਰਾ ਮਿਤੀ 20 ਜੂਨ, 1986 ਨੂੰ ਸ਼੍ਰੀ ਰਮੇਸ਼ ਚੋਪੜਾ ਉਰਫ ਖਾਨ ਦੀ ਤਰਫੋਂ ਪੇਸ਼ ਹੋਇਆ । ਉਸ ਨੂੰ ਸ਼੍ਰੀ ਰਾਮ ਚੰਦਰ ਵਿਰੁੱਧ ਲਗਾਏ ਗਏ ਦੋਸ਼ਾਂ ਦੇ ਹਲਫਨਾਮੇ ਦੀਆ ਕਾਪੀਆਂ ਮੁਹਈਆਂ ਕੀਤੀਆਂ ਗਈਆਂ । । ਸ਼੍ਰੀ ਡੋਗਰਾ ਨੇ ਜਵਾਬ ਦਾਇਰ ਕਰਨ ਲਈ ਸਮਾ ਮੰਗਿਆਂ ਉਸ ਨੂੰ 23 ਜੂਨ, 1986 ਤਕ ਦਾ ਸਮਾਂ ਦਿਤਾ ਗਿਆ । ਸ਼੍ਰੀ ਡੋਗਰਾ ਨੇ ਕੁਝ ਸ਼ਰਾਰਤੀ ਤੱਤਵਾਂ ਦੁਆਰਾ ਸ਼੍ਰੀ ਰਮੇਸ਼ ਚੋਪੜਾ ਉਤੇ ਵਾਰ ਕਰਨ ਅਤੇ ਨਕੋਦਰ ਸ਼ਹਿਰ ਵਿੱਚ ਕਰਫਿਉ ਲਗਣ ਦੇ ਆਧਾਰ ਤੇ ਮਿਤੀ 23 ਜੂਨ, 1986 ਨੂੰ ਜਵਾਬ ਦਾਇਰ ਕਰਨ ਲਈ ਕੁਝ ਸਮਾਂ ਦੇਣ ਦੀ ਬੇਨਤੀ ਕੀਤੀ । 8 ਜੁਲਾਈ, 1986 ਤਕ ਦਾ ਸਮਾਂ ਦਿਤਾ ਗਿਆ ਅਤੇ ਕਾਰਵਾਈ ਅਗੇ ਪਾ ਦਿਤੀ ਗਈ । 8 ਜੁਲਾਈ, 1986 ਨੂੰ ਸ਼੍ਰੀ ਡੋਗਰਾ ਸ਼੍ਰੀ ਚੋਪੜਾ ਦਾ ਜਵਾਬ ਦਾਇਰ ਨਾ ਕਰ ਸਕੇ ਅਤੇ ਪੜਤਾਲ ਦੀ ਕਾਰਵਾਈ 24 ਜੁਲਾਈ, 1986 ਤੇ ਪਾ ਦਿੱਤੀ ਗਈ । 24 ਜੁਲਾਈ, 1986 ਨੂੰ ਸ਼੍ਰੀ ਡੋਗਰਾ ਨੇ ਰਮੇਸ਼ ਚੋਪੜਾ ਉਰਫ ਖਾਨ ਦਾ ਹਲਫੀਆ ਬਿਆਨ ਦਾਇਰ ਕੀਤਾ । ਸ਼੍ਰੀ ਡੋਗਰਾ ਨੇ ਕੋਈ ਵੀ ਸਬੂਤ ਪੇਸ਼ ਨਹੀਂ ਕੀਤਾ ਅਤੇ ਉਸ ਨੇ ਚੋਪੜਾ ਵੱਲੋਂ ਦਾਇਰ ਕੀਤੇ ਹਲਫੀਆ ਬਿਆਨਾਂ ਉਤੇ ਹੀ ਇਤਬਾਰ ਕੀਤਾ ।

13. 13 ਫਰਵਰੀ, 1986 ਦੇ ਨੋਟੀਫਿਕੇਸ਼ਨ ਨੰਬਰ 32/1/86-4 ਐਚ (11) 3,760 ਅਨੁਸਾਰ ਪੜਤਾਲ 3 ਮਹੀਨਿਆਂ ਦੇ ਅੰਦਰ ਪੂਰੀ ਕਰਨ ਸਬੰਧੀ ਹੁਕਮ ਦਿੱਤੇ ਗਏ ।

ਕਿਉਂਕਿ ਸਰਕਾਰ ਵਲੋਂ ਦਿੱਤੇ ਗਏ ਸਮੇਂ ਅੰਦਰ ਇਹ ਪੜਤਾਲ ਪੂਰੀ ਨਹੀਂ ਹੋ ਸਕੀ ਇਸ ਲਈ 24 ਅਪਰੈਲ, 1986 ਨੂੰ ਇਸ ਦੀ ਮਿਆਦ ਵਿੱਚ ਵਾਧਾ ਕਰਨ ਲਈ ਬੇਨਤੀ ਕੀਤੀ ਗਈ। ਇਹ ਕਮਿਸ਼ਨ ਸ੍ਰੀ ਹਰਚੰਦ ਸਿੰਘ ਲੌਂਗੋਵਾਲ ਦੀ ਹੱਤਿਆ ਦੀ ਪੜਤਾਲ ਵੀ ਕਰ ਰਿਹਾ ਸੀ ਇਸ ਲਈ 30 ਸਤੰਬਰ, 1986 ਤਕ ਦਾ ਸਮਾਂ ਕਮਿਸ਼ਨ ਲਈ ਪਹਿਲੇ ਵਧਾ ਦਿੱਤਾ ਗਿਆ ਗਿਆ ਸੀ। ਇਸ ਪੜਤਾਲ ਦੀ ਵੀ 30 ਸਤੰਬਰ, 1986 ਤਕ ਦੀ ਮਿਆਦ ਵਧਾਉਣ ਲਈ ਬੇਨਤੀ ਕੀਤੀ ਗਈ ਸੀ ਅਤੇ ਜੋ ਕਿ ਸਰਕਾਰ ਦੁਆਰਾ ਪ੍ਰਵਾਨ ਕਰ ਲਈ ਗਈ। ਸਾਰੀਆਂ ਪਾਰਟੀਆਂ ਦੇ ਗਵਾਹਾਂ ਦੀ ਜਾਂਚ ਪੜਤਾਲ 17 ਸਤੰਬਰ, 1986 ਨੂੰ ਪੂਰੀ ਕੀਤੀ ਗਈ। ਪਾਰਟੀਆਂ ਦੇ ਵਕੀਲਾਂ ਦੀਆਂ ਦਲੀਲਾਂ 17 ਸਤੰਬਰ, 1986 ਨੂੰ ਸੁਣੀਆਂ ਜਾਣੀਆਂ ਸਨ ਪ੍ਰੰਤੂ ਗੁਰਦੁਆਰਾ ਮੈਨੇਜਿੰਗ ਕਮੇਟੀ ਦੇ ਵਕੀਲ ਸ੍ਰੀ ਢਿਲੋਂ ਬੀਮਾਰ ਹੋ ਗਏ ਅਤੇ ਇਹ ਕਾਰਵਾਈ 19 ਸਤੰਬਰ 1986 ਤੇ ਪਾ ਦਿੱਤੀ ਗਈ ਅਤੇ ਦਲੀਲਾਂ ਸੁਣੀਆਂ ਗਈਆਂ ਦੂਜੀ ਜਾਂਚ ਪੜਤਾਲ ਵਿੱਚ ਰੁਝੇਂਵੇ ਕਾਰਣ ਰਿਪੋਰਟ ਨਿਸਚਤ ਸਮੇਂ ਵਿੱਚ ਪੂਰੀ ਨਹੀਂ ਹੋ ਸਕੀ ਅਤੇ ਇਕ ਮਹੀਨੇ ਦਾ ਸਮਾ ਮੰਗਿਆ ਗਿਆ ਜੋ ਕਿ ਦੇ ਦਿੱਤਾ ਗਿਆ।

14 ਹਵਾਲੇ ਦੀਆਂ ਪਹਿਲੀਆਂ ਦੋ ਜਾਂਚ ਅਧੀਨ ਗੱਲਾਂ ਜੋ ਨਿਮਨ ਅਨੁਸਾਰ ਪੜ੍ਹੀਆਂ ਜਾਣੀਆਂ ਹਨ ਤੇ ਜਿਹਨਾਂ ਦਾ ਪਰਸਪਰ ਸਬੰਧ ਹੈ ਬਾਰੇ ਇਕੱਠਿਆਂ ਕਾਰਵਾਈ ਕੀਤੀ ਜਾਵੇਗੀ :—

(i) ਮਿਤੀ 2 ਫਰਵਰੀ, 1986 ਨੂੰ ਨਕੋਦਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਦੇ ਸੜਨ ਦੀਆਂ ਸਥਿਤੀਆਂ ਦਾ ਪਤਾ ਲਗਾਉਣਾ।

(ii) ਕੀ ਨਕੋਦਰ ਵਿਖੇ 2 ਫਰਵਰੀ, 1986 ਨੂੰ ਸੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਨੂੰ ਸਾੜਨ ਵਿੱਚ ਵਿਆਕਤੀਆਂ ਜਾ ਏਜੰਸੀਆਂ ਦੀ ਅਜਿਹੀ ਕਾਰਵਾਈ ਨੂੰ ਬਣਾਉਣ ਤਿਆਰ ਕਰਨ ਤੇ ਯੋਜਨਾ ਲਈ ਜ਼ਿੰਮੇਵਾਰ ਸਨ।

15. ਜਿਸ ਤਰ੍ਹਾਂ ਕਿ ਵਧੀਕ ਡਿਪਟੀ ਕਮਿਸ਼ਨਰ ਸ੍ਰੀ ਦਰਬਾਰਾ ਸਿੰਘ ਗੁਰੂ ਵੱਲੋਂ ਬਿਆਨ ਦਿੱਤਾ ਗਿਆ ਹੈ ਕਿ ਨਕੋਦਰ ਟਾਊਨ ਵਿਚ ਕੁੱਲ ਅਬਾਦੀ ਵਿਚੋਂ 5 ਤੋਂ 10% ਸਿੱਖਾਂ ਦੀ ਅਬਾਦੀ ਹੈ। ਸ੍ਰੀ ਗੁਰੂ ਨੇ ਇਹ ਵੀ ਬਿਆਨ ਦਿੱਤਾ ਹੈ ਕਿ ਪਿਛਲੇ ਚਾਰ ਸਾਲਾਂ ਤੋਂ ਪੰਜਾਬ ਵਿਚ ਹਾਲਾਤ ਅਣਸੁਖਾਏ ਹੋਣ ਕਾਰਣ ਨਕੋਦਰ ਵਿੱਚ ਵੀ ਦੋ ਫਿਰਕਿਆਂ ਅੰਦਰ ਕੁਝ ਤਨਾਵ ਸੀ ਅਤੇ ਕੁਝ ਘਟਨਾਂਵਾਂ ਅਜਿਹੀਆਂ ਹੋ ਗਈਆ ਸਨ ਜਿਸ ਕਰਕੇ ਸ਼ਹਿਰ ਵਿੱਚ ਕਰਫਿਊ ਲਗਾਉਣਾ ਪਿਆ ਸੀ। ਉਨ੍ਹਾਂ ਨੇ ਅਗੇ ਬਿਆਨ ਕੀਤਾ ਕਿ ਬਹੁਤੇ ਸ਼ਹਿਰਾਂ ਵਿੱਚ ਕਰਫਿਊ ਲਗਾਉਣ ਦਾ ਜ਼ਰਵ ਸੰਪਰਦਾਇਕ ਤਨਾਵ ਹੋਣੇ ਜਾਂ ਨਾ ਹੋਣ ਪਰ ਹੋਰ ਬੜੇ ਕਾਰਣ ਵੀ ਹੋ ਸਕਦੇ ਹਨ। ਉਹ ਜਲੰਧਰ ਸ਼ਹਿਰ ਤੋਂ ਬਾਹਰ ਕਰਫਿਊ ਲਗਾਉਣ ਦੇ ਸਬੰਧ ਵਿੱਚ 'ਹੋਰ ਕਾਰਣਾਂ' ਬਾਰੇ ਖੁਲ੍ਹ ਕੇ ਨਹੀਂ ਦਸ ਸਕੇ।

16. ਸ੍ਰੀ ਹਰਨਾਮ ਸਿੰਘ, ਸਪੁੱਤਰ ਗੁਰਦਿਤ ਸਿੰਘ ਨਿਵਾਸੀ ਮਹੱਲਾ ਗੁਰੂ ਨਾਨਕ ਪੁਰਾ, ਜਿਹੜਾ ਕਿ ਗੁਰਦਵਾਰਾ ਸਿੰਘ ਸਭਾ ਨਕੋਦਰ ਦਾ ਜਨਰਲ ਸੈਕਟਰੀ ਅਤੇ ਅਕਾਲੀ ਜਥਾ ਨਕੋਦਰ ਦੀ ਵਰਕਿੰਗ ਕਮੇਟੀ ਦਾ ਮੈਂਬਰ ਵੀ ਹੈ ਨੇ ਕਮਿਸ਼ਨ ਦੇ ਸਾਹਮਣੇ ਆਪਣਾ

ਹਲਫੀਆ ਬਿਆਨ ਦਾਖਲ ਕਰਦੇ ਹੋਏ ਬਿਆਨ ਦਿਤਾ ਕਿ ਮਿਤੀ 25 ਜਨਵਰੀ, 1986 ਨੂੰ ਲਗਾਤਾਰ ਸਵੇਰੇ 11 ਵਜੇ ਸ੍ਰੀ ਰਮੇਸ਼ ਚੋਪੜਾ ਉਰਫ ਖਾਨ ਹਿੰਦੂ ਸ਼ਿਵ ਸੈਨਾ ਨਕੋਦਰ ਦੇ ਪ੍ਰਧਾਨ ਅਤੇ ਸ੍ਰੀ ਕਿਰਨਬੀਰ ਸਪੁੱਤਰ ਸ੍ਰੀ ਫਕੀਰ ਚੰਦ, ਜਨਰਲ ਸੈਕਟਰੀ ਹਿੰਦੂ ਸ਼ਿਵ ਸੈਨਾ ਨਕੋਦਰ, ਹੋਰ ਕੁਝ ਵਿਅਕਤੀਆਂ ਨਾਲ ਆਪਣੇ ਮੁਹੱਲੇ ਦੇ ਦੋ ਸਿੱਖ ਮੁੰਡਿਆਂ ਕੁਲਵਿੰਦਰ ਸਿੰਘ ਸਪੁੱਤਰ ਸੋਹਨ ਸਿੰਘ ਅਤੇ ਜਸਪਾਲ ਸਿੰਘ ਸਪੁੱਤਰ ਸਵਰਨ ਸਿੰਘ ਨੂੰ ਸ਼ਬਜੀ ਮੰਡੀ ਨੇੜੇ ਚਰਸੀ ਗੇਟ ਵਿਚਕਾਰ ਸਿੱਖ ਮੁੰਡਿਆਂ ਅਤੇ ਸ੍ਰੀ ਕੰਵਲ ਉਰਫ ਮੋਥੂ ਕਾਰਨਰ ਪ੍ਰਿੰਟਿੰਗ ਪ੍ਰੈਸ ਦੇ ਮਾਲਕ ਵਿਚ ਹੋਏ ਝਗੜੇ ਸੰਬੰਧੀ ਗਲਤ ਹੀ ਫਸਾ ਲਿਆ ਗਿਆ ਅਤੇ ਉਨ੍ਹਾਂ (ਕੁਲਵਿੰਦਰ ਸਿੰਘ, ਅਤੇ ਜਸਪਾਲ ਸਿੰਘ) ਨੂੰ ਪੁਲਿਸ ਦੇ ਹਵਾਲੇ ਕਰ ਦਿਤਾ। ਉਸ ਨੇ ਆਪਣੇ ਬਿਆਨ ਅੱਗੇ ਕਿਹਾ ਕਿ ਕੁਲਵਿੰਦਰ ਸਿੰਘ ਅਤੇ ਜਸਪਾਲ ਸਿੰਘ ਦੋਨੋਂ ਬੇਕਸੂਰ ਸਨ ਅਤੇ ਉਹ ਇਹਨਾਂ ਨੂੰ ਨਿਜੀ ਤੌਰ ਤੇ ਜਾਣਦਾ ਸੀ ਇਸ ਲਈ ਉਹ ਜਸਵੰਤ ਸਿੰਘ ਪ੍ਰਧਾਨ ਅਕਾਲੀ ਜਥਾ ਨਕੋਦਰ ਜਥੇਦਾਰ ਚਰਨ ਸਿੰਘ ਸੰਧੂ ਅਤੇ ਹੋਰ ਮੁਹੱਲੇ ਦੇ ਪਤਵੰਤਿਆਂ ਨਾਲ ਪੁਲਿਸ ਸਟੇਸ਼ਨ ਗਿਆ ਅਤੇ ਸਹੀ ਤੱਥ ਦੱਸਣ ਉਤੇ ਕਿ ਉਹ ਲੜਕੇ ਚਰਸੀ ਗੇਟ ਨਕੋਦਰ ਵਿਚ ਹੋਈ ਘਟਨਾ ਵਿਚ ਸ਼ਾਮਲ ਨਹੀਂ ਸਨ। ਪੁਲਿਸ ਨੇ ਉਹਨਾਂ ਨੂੰ ਛੱਡ ਦਿੱਤਾ। ਅੱਗੇ ਆਪਣੇ ਹਲਫ਼ੀਆ ਬਿਆਨ ਵਿਚ ਉਸ ਨੇ ਕਿਹਾ ਕਿ ਜਦੋਂ ਉਹ ਪੁਲਿਸ ਸਟੇਸ਼ਨ ਤੋਂ ਬਾਹਰ ਆਏ ਰਮੇਸ਼ ਕਮਾਰ ਚੋਪੜਾ ਉਰਫ ਖ਼ਾਨ ਆਪਣੇ ਪੁੱਤਰ ਅਤੇ ਆਪਣੇ ਹਮਾਇਤੀਆਂ ਨਾਲ ਉਥੇ ਹਾਜਰ ਸਨ। ਦੋ ਮੁੰਡਿਆਂ ਨੂੰ ਰਿਹਾਅ ਹੋਏ ਦੇਖਦੇ ਹੀ ਉਹ ਕ੍ਰੋਧਿਤ ਹੋ ਗਏ ਅਤੇ ਉਹਨਾਂ ਨੂੰ ਸਮਝਾਇਆ ਕਿ ਹਿੰਦੂ ਹੁਣ ਮੁਹੱਲਾ ਗੁਰੂ ਨਾਨਕ ਪੁਰਾ ਦੇ ਸਿੱਖਾਂ ਨਾਲ ਨਿਪਟਣਗੇ ਅਤੇ ਅੱਗੇ ਕਿਹਾ "ਅਜੇ ਤਾਂ ਹੁਣ ਤਕ ਅਸੀਂ ਅੱਗ ਨਹੀਂ ਲਾਈ ਹੁਣ ਤੁਹਾਨੂੰ ਅੱਗ ਲਾ ਕੇ ਦੱਸਾਗੇਂ। ਉਸਨੇ ਅੱਗੇ ਕਿਹਾ ਕਿ ਇਸ ਧਮਕੀ ਬਾਰੇ ਉਸ ਸ੍ਰੀ ਐਸ ਘੁੰਮਣ ਡੀ, ਐਸ.ਪੀ. ਅਤੇ ਸ੍ਰੀ ਜਸਵਿੰਦਰ ਸਿੰਘ ਐਸ. ਐਚ. ਓ ਨੂੰ ਇਸ ਬਾਰੇ ਵੇਲੇ ਸੂਚਿਤ ਕਰ ਦਿੱਤਾ ਜਾਵੇ। ਓਹਨਾਂ ਨੇ ਦੋਨੋਂ ਧਿਰਾਂ ਦੇ ਪਤਵੰਤਿਆਂ ਦੀ ਸਾਂਝੀ ਮੀਟਿੰਗ 27 ਜਨਵਰੀ 1986 ਨੂੰ ਨਕੋਦਰ ਸ਼ਹਿਰ ਵਿਖੇ ਬੁਲਾਈ ਕਿ ਅਮਨ (ਪੀਸ) ਕਮੇਟੀ ਵਿਚ ਇਸ ਮਮਲੇ ਉਤੇ ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਮੀਟਿੰਗ ਉਪਰੰਤ ਕਿਰਨਦੀਪ ਧੀਰ ਨੇ ਦੁਬਾਰਾ ਧਮਕੀ ਦਿਤੀ ਕਿ ਉਹ ਹੁਣ ਅੱਗ ਲਗਵਾ ਕੇ ਰਹਿਣਗੇ।

17. ਸ੍ਰੀ ਪਿਆਰਾ ਸਿੰਘ ਸਾਬਕਾ ਪ੍ਰਧਾਨ ਗੁਰਦੁਆਰਾ ਗੁਰੂ ਅਰਜਨ ਦੇਵ ਮੁਹੱਲਾ ਗੁਰੂ ਨਾਨਕ ਪੁਰਾ ਨੇ ਵੀ ਆਪਣਾ ਹਲਫ਼ੀਆ ਬਿਆਨ ਮਿਤੀ 26 ਅਪ੍ਰੈਲ, 1986 ਨੂੰ ਦਾਇਰ ਕੀਤਾ ਜਿਸ ਵਿਚ ਉਸ ਨੇ ਆਪਣੇ ਹਲਫ਼ੀਆ ਬਿਆਨ ਵਿਚ ਕਿਹਾ ਹੈ ਕਿ 25 ਜਨਵਰੀ, 1986 ਨੂੰ ਉਹ ਆਪਣੀ ਦੁਕਾਨ ਤੇ ਬੈਠਾ ਸੀ ਜਦੋਂ ਲੱਗਭਗ ਸਵੇਰੇ 11 ਵਜੇ ਪਲਵਿੰਦਰ ਸਿੰਘ ਸਪੁੱਤਰ ਸ. ਅਜੀਤ ਸਿੰਘ ਨਿਵਾਸੀ ਬੋਪਾਰਾਏ ਤਹਿ: ਨਕੋਦਰ ਜੋ ਉਸ ਨੂੰ ਜਾਣਦਾ ਸੀ ਅਤੇ ਸ੍ਰੀ ਕੰਵਲ ਉਰਫ਼ ਮੋਥੂ ਮਾਲਿਕ ਕਾਰਨਰ ਪ੍ਰਿੰਟਿੰਗ ਪ੍ਰੈਸ ਵਿਚਕਾਰ ਝਗੜਾ ਹੋਇਆ ਇਸ ਝਗੜੇ ਵਿਚ ਪਲਵਿੰਦਰ ਸਿੰਘ ਨੂੰ ਕਮਲ ਉਰਫ ਮੋਥੂ ਅਤੇ ਉਸ ਦੇ ਸਾਥੀ ਅਤੇ ਦੋਸਤਾਂ ਦੁਆਰਾ ਕੁਟਿਆ ਗਿਆ, ਲਗਭਗ 30 ਮਿੰਟਾਂ ਬਾਅਦ ਪਲਵਿੰਦਰ ਸਿੰਘ ਆਪਣੇ ਕਾਲਜ ਦੇ ਵਿਦਿਆਰਥੀਆਂ ਸਮੇਤ ਆਇਆ ਅਤੇ ਕਮਲ ਉਰਫ ਮੋਥੂ ਨੂੰ ਬਦਲੇ ਦੀ ਭਾਵਨਾ ਨਾਲ ਕੁਟਿਆ ਅਤੇ ਕਮਲ ਦੇ ਨਾਲ ਸ੍ਰੀ ਰਮੇਸ਼ ਚੋਪੜਾ ਉਰਫ ਖਾਨ, ਸ੍ਰੀ ਕਿਰਨਦੀਪ ਬੀਰ ਅਤੇ

ਸ਼ਿਵ ਸੈਨਾ ਦੇ ਹੋਰ ਕਾਰਜ ਕਰਤਾ ਅਤੇ ਕੁਝ ਵਿਦਿਆਰਥੀ ਰਲ ਗਏ ਅਤੇ ਉਨ੍ਹਾਂ ਨੇ ਸਿੱਖ ਕੌਮ ਦੇ ਖਿਲਾਫ ਅਪਮਾਨਜਨਕ ਤੇ ਉਕਸਾਹਟ ਵਾਲੀ ਭਾਸ਼ਾ ਵਰਤੀ ਅਤੇ ਉਹਨਾਂ ਨੇ ਦਿਤੀ ਕਿ ਉਹ ਇਸ ਦਾ ਬਦਲਾ ਲੈਣਗੇ ।

18. ਸ਼੍ਰੀ ਹਰਨਾਮ ਸਿੰਘ ਨੇ ਆਪਣਾ ਹਲਫੀਆ ਬਿਆਨ 29 ਅਪ੍ਰੈਲ, 1986 ਨੂੰ ਦਾਇਰ ਕੀਤਾ । ਸ਼੍ਰੀ ਗੋਪਾਲ ਸਿੰਘ ਘੁੰਮਣ ਡੀ. ਐਸ. ਪੀ. ਅਤੇ ਸ਼੍ਰੀ ਜਸਕੀਰਤ ਸਿੰਘ ਇਨਸਪੈਕਟਰ ਨੇ ਕ੍ਰਮਵਾਰ 29 ਅਪਰੈਲ, 1986 ਅਤੇ 15 ਮਈ 1986 ਨੂੰ ਪਹਿਲੇ ਹੀ ਹਲਫੀਆ ਬਿਆਨ ਦਾਇਰ ਕਰਵਾ ਦਿਤੇ ਹੋਏ ਸਨ ਅਤੇ ਉਹਨਾਂ ਨੂੰ ਆਪਣ ਮੋੜਵਾਂ ਹਲਫੀਆ ਬਿਆਨ ਦਾਇਰ ਕਰਾਉਣ ਦਾ ਮੌਕਾ ਦਿਤਾ ਗਿਆ ਜਿਹੜਾ ਉਨ੍ਹਾਂ ਨੇ 24 ਮਈ ਨੂੰ ਦਾਇਰ ਕੀਤਾ । ਭਾਵੇਂ ਸਰਵਸ਼੍ਰੀ ਹਰਨਾਮ ਸਿੰਘ ਅਤੇ ਪਿਆਰਾ ਸਿੰਘ ਨੇ ਸ਼੍ਰੀ ਰਮੇਸ਼ ਚੋਪੜਾ ਅਤ ਸ਼੍ਰੀ ਕਿਰਨਦੀਪ ਧੀਰ ਆਦਿ ਦੇ ਖਿਲਾਫ ਖਾਸ ਇਲਜ਼ਾਮ ਲਗਾਏ ਸਨ ਅਤੇ ਦਰਸਾਏ ਉਨ੍ਹਾਂ ਦੇ ਹਲਫੀਆ ਬਿਆਨਾਂ ਵਿਚ ਇਹ ਤੱਥ ਵੀ ਸ਼੍ਰੀ ਜੀ. ਐਸ. ਘੁੰਮਣ ਅਤੇ ਸ਼੍ਰੀ ਜਸਕੀਰਤ ਸਿੰਘ ਦੇ ਧਿਆਨ ਵਿਚ ਲਿਆਂਦੇ ਗਏ ਸਨ । ਪ੍ਰੰਤੂ ਉਨ੍ਹਾਂ ਦੇ ਦੁਆਰਾ ਜੁਆਬ ਦਿਤੇ ਗਏ ਹਲਫੀਆ ਬਿਆਨਾਂ ਵਿਚ ਉਨ੍ਹਾਂ ਨੇ ਇਸ ਸਬੰਧੀ ਕੁਝ ਨਹੀਂ ਕਿਹਾ । ਕਮਿਸ਼ਨ ਨੇ ਸਰਵਸ਼੍ਰੀ ਜੀ. ਐਸ. ਘੁੰਮਣ ਅਤੇ ਜਸਕੀਰ ਸਿੰਘ ਦੀ ਕ੍ਰਮਵਾਰ ਪੀ. ਡਬਲਓ 16 ਅਤੇ ਪੀ ਡਬਲਓ 14 ਵਜੋਂ ਜਾਂਚ ਪੜਤਾਲ ਕੀਤੀ ਅਤੇ ਇਥੋਂ ਤਕ ਉਨ੍ਹਾਂ ਨੇ ਆਪਣੇ ਬਿਆਨਾਂ ਵਿਚ ਹਰਨਾਮ ਸਿੰਘ ਅਤੇ ਪਿਆਰਾ ਸਿੰਘ ਦੁਆਰਾ ਦਰਸਾਈ ਗਈ ਘਟਨਾ ਬਾਰੇ ਕੁਝ ਨਹੀਂ ਕਿਹਾ ।

ਇਸ ਦੀ ਬਿਜਾਏ ਨਕੋਦਰ ਦੇ ਉਥੋਂ ਦੇ ਐਸ. ਐਚ. ਓ. ਸ੍ਰੀ ਜਸਕੀਰਤ ਸਿੰਘ ਨੇ ਬਿਆਨ ਦਿਤਾ ਕਿ 2 ਫ਼ਰਵਰੀ, 1986 ਨੂੰ ਘਟਨਾ ਦੇ ਵਾਪਰਨ ਤੋਂ ਪਹਿਲਾਂ ਉਸ ਨੂੰ ਨਕੋਦਰ ਸ਼ਹਿਰ ਵਿੱਚ ਕਿਸੇ ਕਿਸਮ ਦੇ ਫਿਰਕੂ ਤਣਾਵ ਬਾਰੇ ਕੋਈ ਜਾਣਕਾਰੀ ਨਹੀਂ ਸੀ । ਉਸ ਨੇ ਹੋਰ ਬਿਆਨ ਦਿੱਤਾ ਕਿ ਨਕੋਦਰ ਵਿੱਚ ਸ਼ਿਵ ਸੈਨਾ ਦੀ ਹੋਂਦ ਹੈ ਪਰ ਉਹ ਸਰਗਰਮ ਨਹੀਂ ਸੀ ।

19. ਸ਼੍ਰੀ ਰਮੇਸ਼ ਚੋਪੜਾ ਉਰਫ ਖਾਨ ਨੇ ਆਪਣੇ ਹਲਫੀਆ ਬਿਆਨ ਵਿੱਚ ਇਹ ਮੰਨਿਆ ਕਿ ਕਮਲ ਉਰਫ ਮੋਥੂ ਅਤੇ ਪਰਮਿੰਦਰ ਸਿੰਘ ਜੋ ਕਿ ਆਲ ਇੰਡੀਆਂ ਸਟੂਡੈਂਟ ਫੈਡਰੇਸ਼ਨ ਦਾ ਸਰਗਰਮ ਮੈਂਬਰ ਹੈ ਵਿਚਕਾਰ ਲੜਾਈ ਜ਼ਰੂਰ ਹੋਈ ਸੀ ਪਰੰਤੂ ਖੁਦ ਉਸ ਵਲੋਂ ਅਤੇ ਕੁਝ ਹੋਰ ਨਾਗਰਿਕਾਂ ਨੇ ਵਿਚ ਪੈ ਕੇ ਦੋਹਾਂ ਵਿਚਕਾਰ ਸਮਝੌਤਾ ਕਰਵਾ ਦਿੱਤਾ ਸੀ ਅਤੇ ਉਸ ਵਲੋਂ ਜਾਂ ਕਿਸੇ ਵੀ ਹੋਰ ਬੰਦੇ ਵਲੋਂ ਕੋਈ ਕਿਸੇ ਕਿਸਮ ਦੀ ਧਮਕੀ ਨਹੀਂ ਦਿੱਤੀ ਗਈ ਜਿਵੇਂ ਕਿ ਸ੍ਰੀ ਹਰਨਾਮ ਸਿੰਘ ਨੇ ਆਪਣੇ ਹਲਫੀਆਂ ਬਿਆਨ ਵਿੱਚ ਇਲਜ਼ਾਮ ਲਗਾਇਆ ਸੀ । ਸ਼੍ਰੀ ਰਮੇਸ਼ ਚੋਪੜਾ ਮੁਤਾਬਕ ਕਮਲ ਉਰਫ ਮੋਥੂ ਨੂੰ ਪਰਮਿੰਦਰ ਸਿੰਘ ਅਤੇ ਉਸਦੇ ਸਾਥੀਆਂ ਨੇ ਕੁਟਿਆ ਸੀ । ਪਰੰਤੂ ਸਮਝੌਤਾ ਹੋ ਜਾਣ ਕਰਕੇ ਇਸ ਸਬੰਧੀ ਕਿਸੇ ਕਿਸਮ ਦੀ ਸ਼ਿਕਾਇਤ ਦਾਇਰ ਨਹੀਂ ਕਰਵਾਈ ਗਈ ਸੀ ਉਸ ਨੇ ਅੱਗੇ ਚਲਕੇ ਆਪਣੇ ਹਲਫੀਆ ਬਿਆਨ ਵਿੱਚ ਇਹ ਕਿਹਾ ਹੈ ਕਿ ਜਦੋਂ ਸਮਝੌਤਾ ਕਰਾਇਆ ਜਾ ਰਿਹਾ ਸੀ ਉਸ ਨੇ ਕਮਲ/ਉਰਫ ਮੋਥੂ ਦੀ ਤਰਫਦਾਰੀ ਕੀਤੀ ਸੀ ਅਤੇ ਇਸਕਰਕੇ ਸਰਵ ਭਾਰਤੀ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਮੈਂਬਰ ਗੁਸੇ ਵਿੱਚ ਆ ਅਤੇ ਅੰਦਰ ਖਾਤੇ ਸ੍ਰੀ ਪਿਆਰਾ ਸਿੰਘ ਤੇ ਹੋਰਾਂ

ਨਾਲ ਮਿਲਕੇ ਉਸ ਦੇ ਖਿਲਾਫ ਝੂਠੇ ਹਲਫੀਆ ਬਿਆਨ ਦਿਤੇ ਕਿਉਂਕਿ ਹਰਨਾਮ ਸਿੰਘ ਅਤੇ ਪਿਆਰਾ ਸਿੰਘ ਉਹੀ ਬਿਜ਼ਨਸ ਕਰਦੇ ਹਨ ਜੋ ਉਹ ਕਰਦਾ ਹੈ ਇਸ ਲਈ ਉਹਨਾਂ ਦੀ ਬਹੁਤ ਪੁਰਾਣੀ ਪੇਸ਼ਾਵਾਰ ਦੁਸ਼ਮਣੀ ਹੈ। ਉਸ ਨੇ ਹੋਰ ਇਹ ਵੀ ਬਿਆਨ ਕੀਤਾ ਹੈ ਇਹ ਸਾਰੇ ਮਨਘੜਤ ਅਤੇ ਬਾਅਦ ਵਿਚ ਘੜੇ ਗਏ ਹਨ।

20. ਸ੍ਰੀ ਸੁਖਚੈਨ ਸਿੰਘ ਗ੍ਰੰਥੀ ਦੇ ਹਲਫੀਆ ਬਿਆਨ ਵਿਚ ਇਹ ਦਰਜ ਹੈ ਕਿ ਉਸ ਨੂੰ ਲਗਦਾ ਹੈ ਕਿ ਕੁਝ ਸ਼ਰਾਰਤੀ ਅਤੇ ਸਮਾਜ ਵਿਰੋਧੀ ਅੰਸ਼ ਤੱਤਾਂ ਨੇ ਇਹ ਪਵਿੱਤਰ ਧਾਰਮਿਕ ਸਥਾਨ ਨੂੰ ਸ਼ਾਇਦ ਅੱਗ ਲਗਾਈ ਹੈ। ਇਹ ਕੋਈ ਅਚਾਨਕ ਵਾਪਰੀ ਘਟਨਾ ਨਹੀਂ। ਸ੍ਰੀ ਜਸਵੀਰ ਸਿੰਘ ਪੁੱਤਰ ਦੌਲਤ ਸਿੰਘ ਨਿਵਾਸੀ ਨਕੋਦਰ ਨੇ ਆਪਣੇ ਹਲਫੀਆਂ ਬਿਆਨ ਵਿਚ ਕਿਹਾ ਹੈ ਕਿ ਅੱਗ ਦਾ ਕਾਰਣ ਕਿਸੇ ਦੀ ਸ਼ਰਾਰਤ ਜਾਪਦਾ ਹੈ ਤੇ ਇਹ ਕਿਹਾ ਹੈ ਇਤਫਾਕੀਆ ਨਹੀਂ ਕਿਉਂਕਿ ਗੁਰਦੁਆਰੇ ਦੀ ਇਮਾਰਤ ਦੀ ਸਥਿਤੀ ਇਸ ਤਰ੍ਹਾਂ ਦੀ ਹੈ। ਸ੍ਰੀ ਤਰਲੋਚਨ ਸਿੰਘ ਪੁੱਤਰ ਸ੍ਰੀ ਹਰਭਜਨ ਸਿੰਘ ਨੇ ਹੀ ਆਪਣੇ ਹਲਫੀਆ ਬਿਆਨ ਵਿਚ ਇਹ ਖੁਲਾਸਾ ਕੀਤਾ ਹੈ ਕਿ ਤੱਥਾਂ ਅਤੇ ਮੌਕੇ ਮੁਤਾਬਕ ਜੋ ਉਸ ਸਮੇਂ ਦੇਖਿਆ ਉਸ ਨੂੰ ਇਹ ਲਗਦਾ ਹੈ ਕਿ ਅੱਗ ਦਾ ਕਾਰਣ ਇਤਫਾਕੀਆ ਨਹੀਂ ਅਤੇ ਨਾ ਹੀ ਬਲਦੀ ਹੋਈ ਮੋਮਬੱਤੀ, ਬਲਦੀ ਹੋਈ ਅਗਰਬੱਤੀ ਅਤੇ ਧੂਫ ਦੇ ਕਾਰਨ ਲਗੀ ਹੈ। ਬਲਕਿ ਇਹ ਕਿਸੇ ਦੀ ਸ਼ਰਾਰਤ ਹੈ। ਸ੍ਰੀ ਸੁਖਚੈਨ ਸਿੰਘ ਗ੍ਰੰਥੀ ਨੇ ਆਪਣੇ ਹਲਫੀਆ ਬਿਆਨ ਵਿਚ ਇਹ ਬਿਆਨ ਦਿੱਤਾ ਹੈ ਕਿ ਉਹ ਗੁਰਦੁਆਰੇ ਵਿਚ ਇਕ ਗ੍ਰੰਥੀ ਵਜੋਂ ਪਿਛਲੇ ਛੇ ਸਾਲਾਂ ਤੋਂ ਕੰਮ ਕਰ ਰਿਹਾ ਹੈ ਅਤੇ ਉਸ ਨੇ ਆਪਣੇ ਇਸ ਸਮੇਂ ਦੌਰਾਨ ਗ੍ਰੰਥੀ ਵਲੋਂ ਕਦੇ ਵੀ "ਸੁਖਆਸਣ ਕਮਰੇ" ਵਿਚ ਧੂਫ, ਅਗਰਬੱਤੀ ਜਾਂ ਮੋਮਬੱਤੀ ਨਹੀਂ ਜਲਾਈ।

21. ਸ੍ਰੀ ਹਰਨਾਮ ਸਿੰਘ ਨੇ ਆਪਣੇ ਹਲਫੀਆ ਬਿਆਨ ਵਿਚ ਇਹ ਬਿਆਨ ਦਿੱਤਾ ਹੈ ਕਿ ਇਹ ਉਸਦਾ ਅਤੇ ਬਾਕੀ ਆਮ ਸਿੱਖਾਂ ਦਾ ਇਹ ਸੱਚ ਹੈ ਕਿ ਸ੍ਰੀ ਰਮੇਸ਼ ਚੋਪੜਾ ਉਰਫ ਖਾਨ, ਕਿਰਨਦੀਪ ਧੀਰ ਅਤੇ ਦੂਜੇ ਕਾਰਜਕਰਤਿਆਂ ਗੁਰਦੁਆਰਾ ਗੁਰੂ ਅਰਜਨ ਦੇਵ ਜੋ ਕਿ ਗੁਰੂ ਨਾਨਕਪੁਰਾ ਮੁਹੱਲਾ ਨਕੋਦਰ ਵਿਚ ਹੈ, ਦੀਆਂ ਪਵਿੱਤਰ ਬੀੜਾਂ ਸਾੜਨ ਲਈ ਜ਼ਿੰਮੇਵਾਰ ਹਨ। ਜਿਹਨਾਂ ਵਿਅਕਤੀਆਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਆਪਣੇ ਹਲਫੀਆ ਬਿਆਨ ਦਾਇਰ ਕੀਤੇ ਸਨ ਉਹਨਾਂ ਅਨੁਸਾਰ 2 ਫਰਵਰੀ, 1986 ਨੂੰ ਜੋ ਪਵਿੱਤਰ ਬੀੜਾਂ ਗੁਰਦੁਆਰੇ ਵਿਚ ਸਾੜੀਆਂ ਗਈਆਂ ਉਹਨਾਂ ਦਾ ਕਾਰਣ ਉਹਨਾਂ ਘਟਨਾਵਾਂ ਨਾਲ ਹੈ ਜਿਹੜੀਆਂ ਕਿ ਪਰਮਿੰਦਰ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ ਅਤੇ ਕਮਲ ਉਰਫ ਮੋਥੂ ਅਤੇ ਸ੍ਰੀ ਰਮੇਸ਼ ਚੋਪੜਾ, ਸ੍ਰੀ ਕਿਰਨਦੀਪ ਧੀਰ ਅਤੇ ਹੋਰ ਹਿੰਦੂ ਸ਼ਿਵ ਸੈਨਾ ਦੇ ਲੋਕ ਜਿਹਨਾਂ ਨੇ ਭੜਕਾਊ ਵਾਲੀ ਭਾਸ਼ਾ ਸਿੱਖਾਂ ਦੇ ਖਿਲਾਫ ਵਰਤੀ ਅਤੇ ਬਦਲਾ ਲੈਣ ਦੀ ਧਮਕੀ ਦਿੱਤੀ ਕਾਰਣ ਹੈ। ਸ੍ਰੀ ਪਰਮਿੰਦਰ ਸਿੰਘ ਸਰਬ ਭਾਰਤੀ ਸਿੱਖ ਸਟੂਡੈਂਟ ਫੈਡਰੇਸ਼ਨ ਦਾ ਮੈਂਬਰ ਹੈ ਅਤੇ ਸ੍ਰੀ ਕਮਲ ਉਰਫ ਮੋਥੂ ਸੈਨਾ ਦਾ ਸਰਹਾਵਾ ਮੈਂਬਰ ਹੈ। ਇਸ ਤਰ੍ਹਾਂ ਪੰਜਾਬ ਦੇ ਚਲ ਰਹੇ ਹਾਲਾਤ ਮੁਤਾਬਕ ਇਹ ਲਗਦਾ ਹੈ ਕਿ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਨੂੰ ਇਹ ਸ਼ਕ ਹੈ ਕਿ ਸੁਖ-ਆਸਨ ਕਮਰੇ ਵਿਚ ਅੱਗ ਲਗਾਉਣੀ ਹਿੰਦੂ ਸ਼ਿਵ ਸੈਨਾ ਦੇ ਲੋਕਾਂ ਦੀ ਸ਼ਰਾਰਤ ਹੋ ਸਕਦੀ ਹੈ। ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦਾ ਕਿਆਸ ਲੈਣਾ ਕਮਿਸ਼ਨ ਦੇ ਰਿਕਾਰਡ ਕੀਤੀਆਂ ਗਵਾਹੀਆਂ ਤੋਂ ਇਹ ਸਾਬਤ ਨਹੀਂ ਹੁੰਦਾ ਸ੍ਰੀਮਤੀ ਗੁਰਦੀਪ ਕੌਰ, ਪਤਨੀ ਸ੍ਰੀ ਸੁਖਚੈਨ ਸਿੰਘ ਜੋ

ਕਿ ਗੁਰਦੁਆਰਾ ਗੁਰੂ ਅਰਜਨ ਦੇਵ ਮੁਹੱਲਾ ਗੁਰੂ ਨਾਨਕ ਦੇਵ ਜੀ ਦਾ ਸੀ ਦਾ ਗ੍ਰੰਥੀ ਹੈ ਨੇ ਜੋ ਐਫ. ਆਈ ਆਰ ਇਸ ਕੇਸ ਸਬੰਧੀ ਦਾਇਰ ਕਰਵਾਈ ਇਹ ਬਿਆਨ ਦਿੱਤਾ ਹੈ ਕਿ ਉਸ ਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਅੱਗ ਕਿਵੇਂ ਲੱਗੀ । ਮੈਂ ਜਦੋਂ 19 ਅਪ੍ਰੈਲ, 1986 ਨੂੰ ਗੁਰਦੁਆਰੇ ਗਿਆ ਅਤੇ ਸ਼੍ਰੀਮਤੀ ਗੁਰਦੀਪ ਕੌਰ ਨੂੰ ਪੜਤਾਲਿਆ ਅਤੇ ਉਸਦੇ ਬਿਆਨਾਂ ਮੁਤਾਬਿਕ ਉਸਨੇ ਇਹ ਗੱਲ ਕਹੀ ਕਿ ਉਸਨੇ ਕਿਸੇ ਵੀ ਵਿਅਕਤੀ ਨੇ ਸੁਖ-ਆਸਾਨ ਕਮਰੇ ਵਿਚ ਜਾਂਦਿਆਂ ਜਾਂ ਆਉਂਦਿਆਂ ਨਹੀਂ ਵੇਖਿਆ ।

22. ਸ਼੍ਰੀ ਗੋਪਾਲ ਸਿੰਘ ਘੁੰਮਣ ਉਸ ਸਮੇਂ ਨਕੋਦਰ ਦਾ ਡੀ. ਐਸ. ਪੀ. ਸੀ. ਉਸ ਨੇ ਜੋ ਆਪਣੇ ਹਲਫੀਆ ਬਿਆਨ ਵਿਚ ਇਹ ਬਿਆਨ ਦਿੱਤਾ ਕਿ ਉਸ ਨੂੰ ਗੁਰਦੁਆਰੇ ਵਿਚ ਵਿਚ ਅੱਗ ਦਾ ਲੱਗਭੱਗ 11 ਵਜੇ ਸਵੇਰੇ ਮਿਤੀ 2-2-1986 ਨੂੰ ਪਤਾ ਲਗਾ ਅਤੇ ਉਹ ਖੁਦ ਅਤੇ ਐਸ. ਡੀ. ਐਮ. ਨਕੋਦਰ ਸ਼੍ਰੀ ਸੁਰਜੀਤ ਸਿੰਘ ਰਾਜਪੂਤ ਸ਼੍ਰੀ ਜਸਕੀਰਤ ਸਿੰਘ ਐਸ. ਐਚ. ਓ. ਨਕੋਦਰ ਮੌਕੇ ਤੇ ਪਹੁੰਚੇ ਅਤੇ ਵੇਖਿਆ ਕਿ 'ਪਵਿੱਤਰ ਬੀੜਾਂ' ਅਤੇ ਹੋਰ ਸਮਾਨ ਸੜਿਆ ਪਿਆ ਹੈ । ਉਹਨਾਂ ਦੇ ਬਿਆਨ ਵਿਚ ਅੱਗੇ ਇਹ ਸ਼ਾਮਲ ਹੈ ਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ, ਜਿਹਨਾਂ ਤੋਂ ਉਸ ਨੇ ਮੌਕੇ ਤੇ ਪੁਛ-ਪੜਤਾਲ ਕੀਤੀ ਨੇ ਇਹ ਬਿਆਨ ਦਿੱਤੇ ਕਿ ਉਹਨਾਂ ਨੂੰ ਕਿਸੇ ਸ਼ਰਾਰਤ ਦਾ ਕੋਈ ਸ਼ੱਕ ਨਹੀਂ ਕਿਉਂਕਿ ਉਹਨਾਂ ਨੇ ਕਿਸੇ ਵੀ ਵਿਅਕਤੀ ਨੂੰ ਸ਼ੱਕੀ ਹਾਲਤ ਵਿਚ ਇਥੇ ਘੁੰਮਦਿਆਂ ਨਹੀਂ ਵੇਖਿਆ । ਇਸੇ ਤਰ੍ਹਾਂ ਸ਼੍ਰੀ ਸੁਰਜੀਤ ਸਿੰਘ ਰਾਜਪੂਤ ਐਸ. ਡੀ. ਐਮ. ਨੇ ਆਪਣੇ ਹਲਫੀਆ ਬਿਆਨ ਵਿਚ ਬਿਆਨ ਕੀਤਾ ਹੈ ਕਿ ਜਦੋਂ ਡੀ. ਐਸ. ਪੀ. ਸਮੇਤ ਗੁਰਦੁਆਰਾ ਪਹੁੰਚੇ ਉਦੋਂ ਤਕ ਅੱਗ ਖਤਮ ਹੋ ਚੁੱਕੀ ਸੀ ਅਤੇ ਸੜੀਆਂ ਹੋਈਆਂ ਪਵਿੱਤਰ ''ਬੀੜਾਂ'' ਅਤੇ ਸੜਿਆ ਹੋਇਆ ਹੋਰ ਸਾਮਾਨ ਕਮਰੇ ਵਿਚੋਂ ਬਾਹਰ ਕੱਢ ਕੇ ਵਿਹੜੇ ਵਿਚ ਰੱਖਿਆ ਹੋਇਆ ਸੀ, ਉਸ ਨੇ ਅੱਗੇ ਬਿਆਨ ਦਿੱਤਾ ਕਿ ਉਦੋਂ ਤਕ ਉਸ ਇਲਾਕੇ ਦੇ ਕਾਫੀ ਲੋਕ ਗੁਰਦੁਆਰੇ ਵਿਚ ਇਕੱਠੇ ਹੋ ਚੁੱਕੇ ਸਨ ਅਤੇ ਉਹਨਾ ਨੇ ਰਿਪੋਰਟ ਦਿੱਤੀ ਕਿ ਉਹਨਾਂ ਨੇ ਗੁਰਦੁਆਰੇ ਦੇ ਅੰਦਰ ਜਾਂ ਜਿਸ ਨੇੜੇ-ਤੇੜੇ ਕਿਸੇ ਵਿਅਕਤੀ ਨੂੰ ਨਹੀਂ ਵੇਖਿਆ ।

23. ਗੁਰਦੁਆਰਾ ਸਾਹਿਬ ਵਿਚ 'ਬੀੜਾਂ' ਦੇ ਜਲਣ ਸਬੰਧੀ ਐਫ. ਆਈ. ਆਰ. ਨੰਬਰ 50 ਸਬੰਧੀ ਕੇਸ ਦੀ ਜਾਂਚ ਪੜਤਾਲ ਇਕ ਸਹਾਇਕ ਸਬ-ਇੰਸਪੈਕਟਰ ਸ਼੍ਰੀ ਮੁਖ-ਤਿਆਰ ਚੰਦ ਨੇ ਕੀਤੀ ਸੀ । ਸ਼੍ਰੀ ਮੁਖਤਿਆਰ ਚੰਦ ਨੇ ਐਸ.ਆਈ. ਕੇਸ ਦੀ ਪੈਰਵੀ ਵਿਚ ਸ਼੍ਰੀ ਜਸਕਿਰਤ ਸਿੰਘ ਐਸ.ਐਚ. ਓ. ਨਕੋਦਰ ਨਾਲ ਸ਼ਾਮਲ ਸੀ । ਸ਼੍ਰੀ ਜਸਕਿਰਤ ਸਿੰਘ ਨੇ ਕਮਿਸ਼ਨ ਸਾਹਮਣੇ ਇਹ ਬਿਆਨ ਦਿੱਤਾ ਸੀ ਕਿ ਉਸ ਦੀ ਜਾਂਚ ਪੜਤਾਲ ਇਹ ਦਸਦੀ ਹੈ ਕਿ ਅੱਗ ਦਾ ਲਗਣਾ ਇਤਫਾਕੀਆਂ ਹਾਦਸਾ ਸੀ ਅਤੇ ਇਸ ਦੇ ਲਗਣ ਬਾਰੇ ਕੋਈ ਸਬੂਤ ਨਹੀਂ ਪਾਇਆ ਗਿਆ ।

24. ਸ਼੍ਰੀ ਇਜ਼ਹਾਰ ਆਲਮ ਆਈ. ਪੀ. ਐਸ. ਇਸ ਹਾਦਸੇ ਸਮੇਂ ਉਦੋਂ ਜਲੰਧਰ ਦੇ ਅਸ. ਐਸ. ਪੀ. ਸੀ । ਉਹ 3 ਫਰਵਰੀ 1986 ਨੂੰ ਗੁਰਦੁਆਰੇ ਗਏ, ਸ਼੍ਰੀ ਇਜ਼ਹਾਰ ਆਲਮ ਨੇ ਆਪਣੇ ਹਲਫੀਆਂ ਬਿਆਨ ਵਿਚ ਅਤੇ ਕਮਿਸ਼ਨ ਦੁਆਰਾ ਰਿਕਾਰਡ ਕੀਤੇ ਗਏ ਬਿਆਨ ਵਿਚ ਕਿਹਾ ਹੈ ਕਿ ਉਸ ਨੇ ਅੱਗ ਲਗਣ ਦੇ ਕਾਰਨ ਦੀ ਜਾਂਚ ਪੜਤਾਲ ਕੀਤੀ ਹੈ ਤੇ ਉਹੀ

ਇਸ ਸਿੱਟੇ ਤੇ ਪਹੁੰਚਿਆ ਹੈ ਕਿ ਅੱਗ ਅਚਾਨਕ ਲਗੀ ਸੀ ਅਤੇ ਇਸ ਦਾ ਕਾਰਨ ਲਾਪ੍ਰਵਾਹੀ ਸੀ। ਉਸਨੇ ਇਹ ਵੀ ਬਿਆਨ ਦਿੱਤਾ ਸੀ ਕਿ ਸ਼ਰਾਰਤ ਦੀ ਸੰਭਾਵਨਾ ਨੂੰ ਝੁਠਲਾਇਆ ਨਹੀਂ ਜਾ ਸਕਦਾ ਪਰ ਜੇਕਰ ਇਹ ਸ਼ਰਾਰਤ ਸੀ ਤਾਂ ਇਹ ਗੁਰਦੁਆਰੇ ਦੇ ਗ੍ਰੰਥੀ ਦੁਆਰਾ ਹੀ ਹੋ ਸਕਦੀ ਹੈ। ਕਮਿਸ਼ਨ ਅੱਗੇ ਆਪਣੀ ਰਾਇ ਲਈ ਉਸਨੇ ਨਿਮਨ ਆਧਾਰ ਦਿੱਤੇ ਹਨ:—

1. ਕਿ ਜੇ ਇਹ ਕਿਸੇ ਦੀ ਸ਼ਰਾਰਤ ਹੈ ਤਾਂ ਜਿਹੜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਗੁਰਦੁਆਰੇ ਵਿਚ ਪ੍ਰਕਾਸ਼ ਹੋਇਆ ਸੀ ਜਲੀ ਹੋਣੀ ਚਾਹੀਦੀ ਸੀ ਕਿਉਂਕਿ ਇਹ ਕਿਸੇ ਵੀ ਆਦਮੀ ਲਈ ਗੁਰੂ ਗ੍ਰੰਥ ਪ੍ਰਤੀ ਸ਼ਰਧਾ ਭੇਂਟ ਕਰਨ ਦੇ ਬਹਾਨੇ ਕਿਸੇ ਕਿਸਮ ਦੀ ਸ਼ਰਾਰਤ ਕੀਤੀ ਜਾਣੀ ਬੜੀ ਆਸਾਨ ਸੀ।

2. ਕਿਉਂਕਿ ਉਹ ਸਾਰੀਆ ਪੰਜ ਬੀੜਾਂ ਜੋ ਗੁਰਦੁਆਰੇ ਅੰਦਰ ਨਾਲ ਦੇ ਇਕ ਕਮਰੇ ਵਿਚ ਰਖੀਆਂ ਹੋਈਆਂ ਸਨ, ਜਲੀਆਂ ਨਹੀਂ ਸਨ ਅਤੇ ਇਸਦੇ ਉਲਟ ਉਸ ਕਮਰੇ ਵਿਚ ਜੋ ਵੀ ਚੀਜ਼ਾਂ ਰਖੀਆਂ ਹੋਣੀਆਂ ਸਨ ਜਿਸ ਵਿਚ ਬੀੜਾਂ ਤੇ ਤਖਤਪੋਸ਼ ਹਨ ਸਭ ਜਲ ਗਏ ਸਨ। ਪੰਜ ਬੀੜਾਂ ਵਿਚੋਂ ਚਾਰ ਬੀੜਾ ਨੂੰ ਜ਼ਿਆਦਾ ਨੁਕਸਾਨ ਹੋਇਆ ਸੀ ਅਤੇ ਉਨ੍ਹਾਂ ਦੇ ਕਵਰ ਉਪਰ ਕਾਲੇ ਧੱਬੇ ਸਨ। ਇਕ ਬੀੜ ਜਿਸ ਦਾ ਪ੍ਰਕਾਸ਼ ਹੋਇਆ ਸੀ ਉਸ ਦੇ ਕੁਝ ਪਤਰੇ ਜਲ ਗਏ ਸਨ ਪਰੰਤੂ ਉਹ ਵੀ ਪੂਰੀ ਤਰ੍ਹਾਂ ਨਹੀਂ ਜਲੇ ਸਨ। ਜੇਕਰ ਸ਼ਰਾਰਤ ਕਰਨ ਦੀ ਭਾਵਨਾ ਹੁੰਦੀ ਤਾਂ ਅੱਗ ਦਾ ਨਿਸ਼ਾਨਾ ਜਰੂਰ ਗ੍ਰੰਥ ਸਾਹਿਬ ਹੁੰਦਾ ਪਰੰਤੂ ਜਿਸ ਤਰ੍ਹਾਂ ਕਿ ਤੱਥਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਨਿਸ਼ਾਨਾ ਨਹੀਂ ਸੀ।

3. ਮੈਂ ਖੁਦ ਉਸ ਥਾਂ ਤੇ ਗਿਆ, ਮੈਂ ਅੱਗ ਦੇ ਇਕ ਮਾਹਿਰ ਨੂੰ ਮੌਕੇ ਤੇ ਬੁਲਾਇਆ। ਉਸ ਦੀ ਰਾਇ ਨੇ ਵੀ ਮੇਰੀ ਪੜਤਾਲ ਦਾ ਸਮਰਥਨ ਕੀਤਾ। ਜਿਵੇਂ ਕਿ ਘਟਨਾ ਵਾਲੀ ਥਾਂ ਤੇ ਤੱਥ ਮੌਜੂਦ ਸਨ ਅੱਗ ਨੂੰ ਇਸ ਸਟੇਜ਼ ਤਕ ਪਹੁੰਚਣ ਲਈ ਅੱਧੇ ਘੰਟੇ ਤੋਂ ਵੀ ਜ਼ਿਆਦਾ ਜਾਂ ਇਕ ਘੰਟਾ ਲਗਾ ਹੋਵੇਗਾ ਜਿੱਥੋਂ ਕਿ ਪਵਿੱਤਰ ਬੀੜਾਂ ਤਕ ਪਹੁੰਚੀ। ਸ਼ਰਰਾਤੀ ਤੱਤਾਂ ਦਾ ਮੁੱਖੀ ਮੂਰਖ ਨਹੀਂ ਹੋਵੇਗਾ ਜਿਹੜਾ ਅੱਗ ਨੂੰ ਗੁਰੂ ਗ੍ਰੰਥ ਸਾਹਿਬ ਤਕ ਲਗਣ ਨੂੰ ਇਕ ਘੰਟਾ ਦਿੰਦਾ, ਜੇਕਰ ਉਸ ਦਾ ਨਿਸ਼ਾਨਾਗੁ ਰੂ ਗ੍ਰੰਥ ਸਾਹਿਬ ਨੂੰ ਨੁਕਸਾਨ ਪਹੁੰਚਾਣਾ ਹੁੰਦਾ ਅਤੇ ਸਿੱਖ ਸਮੁੱਦਾਇ ਦੇ ਦਿਲਾਂ ਨੂੰ ਘਾਇਲ ਕਰਨਾ ਹੁੰਦਾ।

4. ਮੈਂ ਅੱਗ ਦੀ ਘਟਨਾ ਕੁਝ ਇਸ ਤਰ੍ਹਾਂ ਸਮਝ ਸਕਿਆ ਹਾਂ ਕਿ ਅੱਗ ਉਸ ਦਰੀ ਤੋਂ ਜਿਹੜੀ ਕਿ ਕਮਰੇ ਵਿਚ ਵਿਛਾਈ ਹੋਈ ਸੀ। ਲਗਣੀ ਆਰੰਭ ਹੋਈ। ਬਾਅਦ ਵਿਚ ਇਕ ਤਖਤਪੋਸ਼ ਉਤਲੇ ਕੱਪੜਿਆਂ ਨੂੰ ਲਗੀ ਜਦੋਂਕਿ ਤਖਤਪੋਸ਼ ਅਤੇ ਮੰਜੀ ਸਾਹਿਬ ਤੇ ਲਗੀ। ਇਸੀ ਕਾਰਣ ਤਖਤਪੋਸ਼ ਦਾ ਵਿਚਕਾਰਲਾ ਹਿੱਸਾ ਪੂਰੀ ਤਰ੍ਹਾਂ ਜਲ ਗਿਆ ਜਦੋਂ ਕਿ ਤਖਤਪੋਸ਼ ਦੇ ਉਪਰਲੇ ਹਿੱਸੇ ਨੂੰ ਬਹੁਤ ਨੁਕਸਾਨ ਨਹੀਂ ਪੁੱਜਾ। ਇਸ ਤੋਂ ਬਿਲ ਕੁਲ ਸਪਸ਼ਟ ਜ਼ਾਹਿਰ ਹੁੰਦਾ ਹੈ ਕਿ ਅੱਗ ਸ਼ਰਾਰਤ ਕਰਕੇ ਨਹੀਂ ਲਾਈ ਗਈ। ਇਹ ਸਿਰਫ ਇਕ ਇਤਫ਼ਾਕ ਸੀ ਜਾਂ ਲਾਪ੍ਰਵਾਹੀ ਨਾਲ ਲਗੀ ਜੇਕਰ ਇਹ ਸਰਾਰਤ ਹੁੰਦੀ ਤਾਂ ਇਹ ਉਥੋਂ ਸ਼ੁਰੂ ਹੁੰਦੀ ਜਿਸ ਥਾਂ ਤੇ ਸਾਰੀਆਂ ਬੀੜਾਂ ਰਖੀਆ ਹੋਈਆ ਸਨ ਅਤੇ ਸਾਰੀਆਂ ਬੀੜਾਂ ਮੰਜੀ ਸਾਹਿਬ ਉਤੇ ਰਖੀਆ ਹੋਈਆਂ ਸਨ ਅਤੇ ਇਕ ਉਹਨਾ ਵਿਚੋਂ ਤਖਤਪੋਸ ਉਪਰ ਪਈ ਹੋਈ ਸੀ।

5. ਸ਼ਰਾਰਤ ਫੈਲਾਉਣ ਵਾਲਾ ਹਮੇਸ਼ਾ ਹੀ ਆਸਾਨ ਟੀਚਾ ਅਤੇ ਸੰਨਸਨੀ ਫੈਲਾਉਣ ਦਾ ਢੰਗ ਲੱਭਦਾ ਹੈ। ਇਸ ਕੇਸ ਵਿਚ ਨਾ ਤਾਂ ਨਿਸ਼ਾਨਾ ਆਸਾਨ ਸੀ ਅਤੇ ਨਾ ਹੀ ਜਿਆਦਾ ਸੰਨਸਨੀ ਫੈਲਾਉਣ ਵਾਲਾ ਸੀ। ਨਿਸ਼ਾਨਾ ਨਾਲ ਵਾਲਾ ਕਮਰਾ ਸੀ ਜਿਹੜਾ ਕਿ ਆਮ ਤੌਰ ਤੇ ਬੰਦ ਰਹਿੰਦਾ ਹੈ ਅਤੇ ਕਮਰੇ ਦਾ ਦਰਵਾਜ਼ਾ ਬਿਲਕੁਲ ਗ੍ਰੰਥੀ ਦੇ ਘਰ ਦੇ ਨਜ਼ਦੀਕ ਵਾਲੇ ਦਰਵਾਜ਼ੇ ਦੇ ਸਾਹਮਣੇ ਸੀ। ਜੇਕਰ ਗ੍ਰੰਥੀ ਨਹੀਂ ਤਾਂ ਉਸ ਦੇ ਘਰ ਦੇ ਮੈਂਬਰ ਹਮੇਸ਼ਾਂ ਉਥੇ ਹਾਜ਼ਰ ਰਹਿੰਦੇ ਹਨ। ਇਹ ਬਿਲਕੁਲ ਸਨਸਨੀ ਵਾਲੀ ਨਹੀਂ ਸੀ। ਇਸ ਕਰਕੇ ਵੀ ਕਿਉਂਕਿ ਗੁਰੂ ਗ੍ਰੰਥ ਸਾਹਿਬ ਨੂੰ ਗੁਰਦੁਆਰੇ ਵਿਚ ਜਲਾਉਣਾ ਜ਼ਰੂਰੀ ਸਨਸਨੀ ਪੈਦਾ ਕਰਨ ਵਾਲਾ ਹੁੰਦਾ, ਬਜਾਏ ਕਿ ਨਾਲ ਵਾਲੇ ਕਮਰੇ ਵਿਚ ਰਖੀਆਂ ਚੀਜ਼ਾਂ ਨੂੰ ਜਲਾਉਣਾ।

6. ਮੈਂ ਜਦੋਂ ਵਾਕਿਆ ਵਾਲੀ ਥਾਂ ਤੇ ਸੀ ਤਾਂ ਮੈਨੂੰ ਗੁਰਦੁਆਰੇ ਵਿਚ ਹਾਜ਼ਰ ਕਈ ਲੋਕਾਂ ਨੇ ਦਸਿਆ ਕਿ ਇਸ ਮੁਹੱਲੇ ਵਿਚ ਬਿਜਲੀ ਸਵੇਰੇ 5 ਵਜੇ ਅਤੇ 6 ਵਜੇ ਦੇ ਦਰਮਿਆਨ ਗਈ ਸੀ ਅਤੇ ਫਿਰ ਸਵੇਰੇ 10 ਵਜੇ ਆਈ ਸੀ। ਇਥੋਂ ਤਕ ਕਿ ਗੁਰਦੁਆਰਾਂ ਸਾਹਿਬ ਦੇ ਅੰਦਰ ਰਹਿ ਰਹੇ ਵਿਅਕਤੀਆਂ ਨੇ ਵੀ ਮੈਨੂੰ ਇਹੋ ਗੱਲ ਕੀਤੀ ਕਿ ਗੁਰਦੁਆਰਾ ਸਾਹਿਬ ਵਿਖੇ ਸਵੇਰੇ ਦੇ ਸਮੇਂ ਬਿਜਲੀ ਨਹੀਂ ਸੀ। ਇਸ ਸਥਿਤੀ ਤੋਂ ਇਉਂ ਭਾਸਦਾ ਹੈ ਕਿ ਇਕ ਪਾਸੇ ਦੇ ਕਮਰੇ ਵਿਚ ਹਨੇਰੇ ਕਾਰਨ ਰੌਸ਼ਨੀ ਦੇ ਮੰਤਵਾਂ ਲਈ ਮੋਮਬੱਤੀ ਵਰਗੀ ਚੀਜ਼ ਜਾਂ ਕੋਈ ਹੋਰ ਚੀਜ਼ ਜਲਾਈ ਗਈ ਸੀ ਅਤੇ ਇਸੇ ਸਦਕਾ ਹੀ ਇਹ ਦੁਰਘਟਨਾ ਵਾਪਰੀ ਅਤੇ ਜਦੋਂ ਗ੍ਰੰਥੀ ਨੂੰ ਇਸ ਸਥਿਤੀ ਦਾ ਪਤਾ ਲੱਗਾ ਉਹ ਗੁਰਦੁਆਰਾ ਸਾਹਿਬ ਵਿਚੋਂ ਬਾਹਰ ਆ ਗਿਆ ਅਤੇ ਉਸਦੇ ਗੁਰਦੁਆਰਾ ਸਾਹਿਬ ਤੋਂ ਬਾਹਰ ਆਉਣ ਬਾਅਦ ਉਸ ਦੀ ਪਤਨੀ ਨੇ ਮੱਦਦ ਵਾਸਤੇ ਚਿਲਾਣਾ ਸ਼ੁਰੂ ਕਰ ਦਿੱਤਾ ਕਿਉਂਕਿ ਪਾਸੇ ਦੇ ਉਸ ਕਮਰੇ ਵਿਚ ਉਸਨੇ ਅੱਗ ਬਲਦੀ ਹੋਈ ਵੇਖੀ ਸੀ।

25. ਸ੍ਰੀ ਦਰਬਾਰਾ ਸਿੰਘ ਆਈ. ਏ. ਐਸ. ਜੋ ਪ੍ਰਸੰਗਤ ਸਮੇਂ ਦੌਰਾਨ ਡਿਪਟੀ ਕਮਿਸ਼ਨਰ ਵਜੋਂ ਕੰਮ ਕਰ ਰਹੇ ਸਨ, ਨੇ ਕਮਿਸ਼ਨ ਨੂੰ ਦੱਸਿਆ ਕਿ ਐਸ. ਡੀ. ਐਮ. ਨਕੋਦਰ ਨੇ ਉਸ ਨੂੰ ਦਸਿਆ ਸੀ ਕਿ "ਪਵਿਤਰ 'ਬੀੜਾਂ' ਦੇ ਜਲਣ ਸਬੰਧੀ ਕਿਸੇ ਵੀ ਵਿਅਕਤੀ ਦੇ ਖਿਲਾਫ ਕਿਸੇ ਵੀ ਵਿਅਕਤੀ ਨੇ ਕੋਈ ਸ਼ਿਕਾਇਤ ਜਾਂ ਸ਼ੱਕ ਦਾ ਇਜ਼ਹਾਰ ਨਹੀਂ ਸੀ ਕੀਤਾ ਅਤੇ ਇਹ ਕਿ ਉਸ ਵਲੋਂ ਕਰਵਾਈ ਗਈ ਤਫਤੀਸ਼ ਤੋਂ ਇਹ ਪਤਾ ਲਗਾ ਸੀ ਕਿ ਅੱਗ ਦਾ ਲਗਣਾ ਇਤਫਾਕੀਆ ਸੀ। ਡਿਪਟੀ ਸੁਪਰਡੈਂਟ ਪੁਲਿਸ ਦੁਆਰਾ ਉਨ੍ਹਾਂ ਨੂੰ ਦਿੱਤੀ ਗਈ ਸੂਚਨਾ ਦੇ ਅਧਾਰ ਤੇ ਉਹਨਾਂ ਨੇ ਦਸਿਆ ਕਿ ਉਸ ਦਾ ਇਹ ਵਿਚਾਰ ਹੈ ਕਿ ਅੱਗ ਇਤਫਾਕੀਆ ਸੀ। ਉਹ ਗੁਰਦੁਆਰੇ ਵੀ ਗਏ ਸਨ ਅਤੇ ਉਸ ਕਮਰੇ ਵਿਚ ਵੀ ਗਏ ਜਿੱਥੇ ਪਵਿੱਤਰ "ਬੀੜਾਂ" ਸਾੜੀਆਂ ਸਨ। ਉਹਨਾਂ ਨੇ ਦਸਿਆ ਕਿ ਕਿਸੇ ਵੀ ਵਿਅਕਤੀ ਨੇ ਉਹਨਾਂ ਨੇ ਇਸ ਬਾਰੇ ਨਹੀਂ ਦਸਿਆ ਕਿ ਅੱਗ ਲੱਗਣ ਦੀ ਘਟਨਾ ਕਿਵੇਂ ਵਾਪਰੀ ਸੀ। ਤਫਤੀਸ਼ੀ ਅਫਸਰ, ਡੀ. ਐਸ. ਪੀ. ਜਾਂ ਐਸ. ਐਚ. ਪੀ. ਨੇ ਕਿਸੇ ਵੀ ਗਵਾਹ ਦਾ ਬਿਆਨ ਦਰਜ ਨਹੀਂ ਕੀਤਾ ਅਤੇ ਕੇਵਲ ਵਾਕਿਆ ਦੀ ਥਾਂ ਜਾਂਚ ਕਰਨ ਦੁਆਰਾ ਕਿਸੇ ਸਿੱਟੇ ਤੇ ਪਹੁੰਚੇ ਸਨ ਕਿ ਅੱਗ ਇਤਫਾਕੀਆ ਲਗੀ ਸੀ।

26. ਕੇਸ ਦੇ ਰਿਕਾਰਡ ਤੋਂ ਇਹ ਪ੍ਰਤੱਖ ਹੈ ਕਿਸੇ ਵੀ ਵਿਅਕਤੀ ਨੇ ਕਿਸੇ ਵੀ ਵਿਅਕਤੀ ਨੂੰ ਸੁੱਖ-ਆਸਨ ਕਮਰੇ ਨੂੰ ਅੱਗ ਲਾਉਂਦਿਆਂ ਨਹੀਂ ਸੀ ਦੇਖਿਆ। ਸ਼੍ਰੀਮਤੀ

ਗੁਰਦੀਪ ਕੌਰ ਪਹਿਲੀ ਵਿਅਕਤੀ ਸੀ ਜਿਸਨੇ ਸੁੱਖ-ਆਸਨ ਕਮਰੇ ਵਿਚੋਂ ਧੂੰਆ ਨਿਕਲਦਾ ਦੇਖਿਆ ਅਤੇ ਸ਼ੀਸ਼ਾਂ ਤਿੜਕਣ ਅਤੇ ਟੁੱਟਣ ਦੀਆ ਆਵਾਜ਼ਾਂ ਸੁਣੀਆਂ ਸਨ। ਉਸ ਨੇ ਸੁੱਖ-ਆਸਨ ਕਮਰੇ ਵਿਚ ਅੱਗ ਲਗੀ ਦੇਖੀ ਅਤੇ ਮੱਦਦ ਵਾਸਤੇ ਚਿਲਾਣਾ ਸ਼ੁਰੂ ਕਰ ਦਿੱਤਾ। ਗਵਾਂਢੀਆਂ ਦੀ ਮੱਦਦ ਨਾਲ ਅੱਗ ਬੁਝਾ ਦਿੱਤੀ ਗਈ ਸੀ। ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਦਾਇਰ ਕੀਤੇ ਹਲਫ਼ਨਾਮੇ ਕੇਵਲ ਇਸ ਗੱਲ ਸਬੰਧੀ ਹਨ ਕਿ ਅੱਗ ਦਾ ਲਗਣਾ ਇਤਫਾਕੀਆ ਨਹੀਂ ਸੀ।

27. ਸ੍ਰੀ ਇਜ਼ਹਾਰ ਆਲਮ, ਐਸ. ਐਸ. ਪੀ. ਨੇ ਕਮਿਸਨ ਦੇ ਸਾਹਮਣੇ ਇਹ ਬਿਆਨ ਦਿੱਤਾ ਸੀ ਕਿ ਉਹਨਾਂ ਨੇ ਅੱਗ ਸਬੰਧੀ ਮਾਹਿਰ ਨੂੰ ਘਟਨਾ ਸਥੱਲ ਤੇ ਸੱਦਿਆ ਸੀ ਅਤੇ ਉਸ ਦਾ ਮੱਤ ਉਹਨਾਂ ਦੇ ਇਸ ਨਤੀਜੇ ਨਾਲ ਮੇਲ ਖਾਂਦਾ ਸੀ ਕਿ ਅੱਗ ਇਤਫਾਕੀਆ ਲਗੀ ਸੀ। ਸ੍ਰੀ ਆਲਮ ਨੇ ਹੋਰ ਇਹ ਦਸਿਆ ਸੀ ਕਿ ਉਹਨਾਂ ਨੂੰ ਅੱਗ ਸਬੰਧੀ ਉਸ ਮਾਹਿਰ ਦਾ ਨਾਂ ਯਾਦ ਨਹੀਂ ਪ੍ਰੰਤੂ ਉਹ ਜਲੰਧਰ ਦੇ ਅੱਗ ਬੁਝਾਊ ਅਮਲੇ ਦਾ ਮੁੱਖੀ ਸੀ। ਸ੍ਰੀ ਆਲਮ ਨੇ ਇਹ ਗਲ ਮੰਨੀ ਕਿ ਅੱਗ ਬੁਝਾਊ ਅਮਲੇ ਦੇ ਮੁੱਖੀ ਨੇ ਲਿਖਤੀ ਰੂਪ ਵਿਚ ਕੋਈ ਰਿਪੋਰਟ ਨਹੀਂ ਦਿਤੀ। ਸ੍ਰੀ ਆਲਮ ਨੇ ਕਮਿਸ਼ਨ ਸਾਹਮਣੇ ਇਹ ਵੀ ਬਿਆਨ ਦਿੱਤਾ ਕਿ ਉਹ ਇਹ ਨਹੀਂ ਜਾਣਦੇ ਕਿ ਅੱਗ ਬੁਝਾਊ ਅਮਲੇ ਦੇ ਮੁੱਖੀ ਨੇ ਕਮਰੇ ਦੀ ਤਫਤੀਸ਼ ਕਿਸੇ ਵਿਅਕਤੀ ਦੀ ਹਾਜ਼ਰੀ ਵਿਚ ਕੀਤੀ ਸੀ ਜਾਂ ਉਸਨੇ ਕਿਹੜੇ ਹਾਲਾਤ ਵਿਚ ਤਫਤੀਸ਼ ਕੀਤੀ ਸੀ। ਸ੍ਰੀ ਆਲਮ ਨੇ ਕਿਸੇ ਵਿਅਕਤੀ ਦਾ ਨਿਰੀਖਣ ਵੀ ਨਹੀਂ ਸੀ ਕੀਤਾ, ਇਥੋਂ ਤਕ ਕਿ ਗ੍ਰੰਥੀ ਦਾ ਵੀ ਨਹੀ ਅਤੇ ਆਜ਼ਾਦਾਨਾ ਤੌਰ ਤੇ ਹੀ ਆਪਣਾ ਮੱਤ ਬਣਾ ਲਿਆ ਸੀ ਕਿ ਅੱਗ ਦਾ ਲਗਣਾ ਮਹਿਜ਼ ਇਤਫ਼ਾਕ ਸੀ। ਉਸ ਨੇ ਕੇਸ ਡਾਇਰੀ ਵਿਚ ਇਹ ਵੀ ਨਹੀਂ ਸੀ ਦਰਸਾਇਆ ਕਿ ਇਹ ਸ਼ਰਾਰਤ ਗ੍ਰਥੀ ਦੀ ਹੋ ਸਕਦੀ ਹੈ। ਸ੍ਰੀਮਤੀ ਗੁਰਦੀਪ ਕੌਰ ਦੇ ਮੁਤਾਬਕ ਕਮਰੇ ਦਾ ਦਰਵਾਜ਼ਾ ਬੰਦ ਸੀ। ਪਹਿਲੀ ਸੂਚਨਾ ਰਿਪੋਰਟ ਵਿਚ ਉਸ ਨੇ ਦਸਿਆ ਕਿ ਧੂੰਆ ਜਾਲੀ ਵਾਲੀ ਖਿੜਕੀ ਵਿਚੋਂ ਬਾਹਰ ਆ ਰਿਹਾ ਸੀ। ਜਦੋਂ ਸ੍ਰੀਮਤੀ ਗੁਰਦੀਪ ਕੌਰ ਨੂੰ ਕਮਰ ਵਿਚ ਅੱਗ ਲਗਣ ਦਾ ਪਤਾ ਲਗਿਆ ਤਾਂ ਕਮਰੇ ਦਾ ਦਰਵਾਜ਼ਾ ਬੰਦ ਸੀ ਅਤੇ ਖਿੜਕੀ ਨੂੰ ਜਾਲੀ ਲਗੀ ਹੋਈ ਸੀ ਤਾਂ ਜਾ ਕਿ ਅੱਗ ਕਿਸੇ ਵਿਅਕਤੀ ਦੁਆਰਾ ਲਗਾਈ ਗਈ ਹੋ ਸਕਦੀ ਹੈ, ਜਿਸਨੇ ਅੱਗ ਲਗਾਉਣ ਉਪਰੰਤ ਦਰਵਾਜ਼ਾ ਬੰਦ ਕਰ ਦਿੱਤਾ ਹੋਵੇ ਜਾਂ ਵਿਸਫੋਟਕ ਸਮੱਗਰੀ ਰੱਖ ਦਿੱਤੀ ਹੋਵੇ ਅਤੇ ਦਰਵਾਜ਼ਾ ਬੰਦ ਕਰ ਦਿੱਤਾ ਹੋਵੇ ਅਤੇ ਕੁਝ ਸਮੇਂ ਬਾਅਦ ਉਸ ਵਿਸਫੋਟਕ ਸਮੱਗਰੀ ਨੇ ਅੱਗ ਫੜ ਲਈ ਹੋਵੇ, ਜਾਂ ਇਹ ਅੱਗ ਬਿਜਲੀ ਦੇ ਸ਼ਾਰਟ-ਸਰਕਟ ਕਰਕੇ ਲੱਗੀ ਹੋ ਸਕਦੀ ਹੈ।

28. ਹੋਰ ਸੰਭਾਵਨਾ ਇਹ ਹੋ ਸਕਦੀ ਹੈ ਕਿ ਜਦੋਂ ਕਿ ਪੁਲਿਸ ਅਤੇ ਹੋਰ ਅਫ਼ਸਰਾਂ ਦੁਆਰਾ ਇਲਜ਼ਾਮ ਲਗਾਇਆ ਹੈ ਕਿ ਅੱਗ ਲਗਣੀ ਇਕ ਦੁਰਘਟਨਾ ਹੋ ਸਕਦੀ ਹੈ। ਸ੍ਰੀਮਤੀ ਗੁਰਦੀਪ ਕੌਰ ਨੇ ਪਹਿਲੀ ਸੂਚਨਾ ਰਿਪੋਰਟ ਅਤੇ ਹਲਫਨਾਮੇ ਵਿਚ ਸਪਸ਼ਟ ਦਸਿਆ ਸੀ ਕਿ ਜਦੋਂ ਉਸ ਨੇ ਸੁੱਖ-ਆਸਨ ਕਮਰੇ ਵਿਚ ਅੱਗ ਦੇਖੀ ਤਾਂ ਉਸ ਸਮੇਂ ਉਸ ਨੇ ਕਿਸੇ ਵੀ ਵਿਅਕਤੀ ਨੂੰ ਗੁਰਦੁਆਰੇ ਵਿਚ ਆਉਂਦਿਆਂ ਜਾਂ ਗੁਰਦੁਆਰੇ ਵਿਚੋਂ ਬਾਹਰ ਨਿਕਲਦਿਆਂ ਨਹੀਂ ਦੇਖਿਆ। ਸੁੱਖ-ਆਸਨ ਕਮਰੇ ਵਿਚ ਅੱਗ ਲਗੀ ਹੋਈ ਦੇਖਣ ਵਾਲਾ ਉਹ ਪਹਿਲਾ ਵਿਅਕਤੀ ਸੀ ਅਤੇ ਉਸ ਸਮੇਂ ਕੋਈ ਹੋਰ ਵਿਅਕਤੀ ਉਥੇ ਮੌਜੂਦ ਨਹੀਂ ਸੀ। ਜੇਕਰ ਗੁਰਦੁਆਰੇ

ਦੇ ਅੰਦਰ ਜਾਂ ਨੇੜੇ-ਨੇੜੇ ਕੋਈ ਵਿਅਕਤੀ ਦੇਖਿਆ ਹੀ ਨਹੀਂ ਸੀ ਗਿਆ ਤਾਂ ਇਹ ਕਹਿਣਾ ਬਹੁਤ ਮੁਸ਼ਕਲ ਹੈ ਕਿ ਅੱਗ ਕਿਸੇ ਨੇ ਲਗਾਈ ਸੀ। ਕੇਵਲ ਮੁਨਾਸਬ ਤਫਤੀਸ਼ ਨਾਲ ਹੀ ਕਿਸੇ ਸੁਰਾਗ ਦਾ ਪਤਾ ਲਗਾਇਆ ਜਾ ਸਕਦਾ ਸੀ।

29. ਜਦੋਂ ਮੈਂ ਘਟਨਾ ਸਥੱਲ ਤੇ ਗਿਆ ਤਾਂ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੇ ਇਹ ਸੰਕੇਤ ਦਿਤਾ ਕਿ ਫ਼ਰਸ਼ ਉਤੇ ਵਿਛੀ ਦਰੀ ਕਿਸੇ ਰਸਾਇਣਕ ਪਦਾਰਥ ਪਾਏ ਤੋਂ ਬਿਨਾਂ ਕਿਸੇ ਹੋਰ ਸਮੱਗਰੀ ਨਾਲ ਅੱਗ ਨਹੀਂ ਸੀ ਫੜ ਸਕਦੀ। ਉਨ੍ਹਾਂ ਨੇ ਮਾਚਿਸ ਦੀ ਤੀਲੀ ਜਲਾ ਕਿ ਦਰੀ ਉਤੇ ਸੁਟੀ ਅਤੇ ਉਸ ਨੂੰ ਅੱਗ ਲਗਾਉਣ ਦਾ ਯਤਨ ਵੀ ਕੀਤਾ ਗਿਆ ਪ੍ਰੰਤੂ ਉਹ ਅੱਗ ਲਗਾਉਣ ਵਿਚ ਅਸਫਲ ਰਹੇ। ਅੱਗ ਸੁੱਖ-ਆਸਨ ਕਮਰੇ ਵਿਚ ਕੁਝ ਰਸਾਇਣਕ ਪਦਾਰਥ ਸੁਟ ਕੇ ਲਗਾਈ ਗਈ ਹੋ ਸਕਦੀ ਹੈ ਪਰੰਤੂ ਇਸ ਸੰਕੇਤ ਦਾ ਕੋਈ ਸਬੂਤ ਨਹੀਂ ਹੈ ਕਿ ਕਿਸੇ ਨੇ ਇਹ ਸ਼ਰਾਰਤ ਕੀਤੀ।

30. ਸ਼੍ਰੀ ਇਜਹਾਰ ਆਲਮ ਨੇ ਇਹ ਸਲਾਹ ਦਿਤੀ ਸੀ ਕਿ ਅੱਗ ਇਤਫਾਕੀਆ ਸੀ ਪਰੰਤੂ ਅੱਗ ਸਬੰਧੀ ਮਾਹਿਰ ਦੀ ਰਿਪੋਰਟ ਰਿਕਾਰਡ ਵਿਚ ਨਹੀਂ ਰੱਖੀ ਗਈ, ਨਾ ਹੀ ਉਸ ਦਾ ਨਾਂ ਦਸਿਆ ਗਿਆ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼੍ਰੀ ਅਮਰੀਕ ਸਿੰਘ, ਕਿੱਤੇ ਵਜੋਂ ਬਿਜਲੀ ਸੁਪਰਵਾਈਜ਼ਰ ਨਿਗਰਾਨ ਦਾ ਹਲਫਨਾਮਾ ਪੇਸ਼ ਕੀਤਾ ਹੈ, ਜਿਸ ਨੇ ਇਹ ਗਵਾਹੀ ਦਿੱਤੀ ਕਿ ਉਹ ਪੰਜਾਬ ਸਰਕਾਰ ਦੁਆਰਾ ਪ੍ਰਵਾਨਤ ਬਿਜਲੀ-ਸੁਪਰਵਾਈਜ਼ਰ ਹੈ ਉਸ ਕੋਲ ਲਾਇਸੈਂਸ ਨੰਬਰ 980 (1959) ਹੈ ਅਤੇ ਇਹ ਕਿ ਉਸ ਕਮਰੇ ਦੀ ਬਿਜਲੀ ਦੀਆਂ ਫਿਟਿੰਗ ਦਾ ਨਿਰੀਖਣ ਕੀਤਾ ਸੀ, ਜਿਸ ਕਮਰੇ ਵਿਚ ਗੁਰਦੁਆਰਾ ਗੁਰੂ ਅਰਜਨ ਦੇਵ ਵਿਚ ਅੱਗ ਲਗ ਗਈ ਸੀ ਅਤੇ ਉਸ ਨੇ ਇਹ ਪਾਇਆ ਕਿ ਅੱਗ ਲੱਗਣ ਦਾ ਕਾਰਨ ਬਿਜਲੀ ਦੇ ਸ਼ਾਰਟ-ਸਰਕਟ ਕਰਕੇ ਨਹੀਂ ਸੀ। ਇਸ ਦੇ ਉਲਟ ਇਸ ਸਬੰਧੀ ਵੀ ਕੋਈ ਗਵਾਹ ਪੇਸ਼ ਨਹੀਂ ਕੀਤਾ ਗਿਆ। ਮੁੱਖ ਇੰਜੀਨੀਅਰ ਪੰਜਾਬ ਰਾਜ ਬਿਜਲੀ ਬੋਰਡ, ਜਲੰਧਰ ਨੂੰ ਸੁੱਖ-ਆਸਨ ਕਮਰੇ ਦੀ ਜਾਂਚ-ਪੜਤਾਲ ਕਰਨ ਉਪਰੰਤ ਇਹ ਰਿਪੋਰਟ ਕਰਨ ਲਈ ਇਕ ਪੱਤਰ ਵੀ ਮੁੱਖ-ਮੰਤਵ ਕੀਤਾ ਗਿਆ ਸੀ ਕਿ ਕੀ ਅੱਗ ਬਿਜਲੀ ਦੇ ਸ਼ਾਰਟ-ਸਰਕਟ ਸਦਕੇ ਲਗੀ ਸੀ ਆਪਣੇ ਪੱਤਰ ਮਿਤੀ 10 ਜੁਲਾਈ, 1986 ਦੁਆਰਾ ਉਹਨਾਂ ਨੇ ਇਹ ਸੰਕੇਤ ਕੀਤਾ ਸੀ ਕਿ ਉਸ ਗੁਰਦੁਆਰੇ, ਜਿੱਥੇ ਗੁਰੂ ਗ੍ਰੰਥ ਸਾਹਿਬ, ਦੀਆਂ ਪਵਿੱਤਰ ਬੀੜਾਂ ਅਗਨੀ-ਭੇਂਟ ਹੋਈਆਂ ਸਨ, ਦੇ ਕਮਰੇ ਵਿਚ ਬਿਜਲੀ ਦੀ ਇੰਸਟਾਲੇਸ਼ਨ ਲਗਾਉਣ ਸਬੰਧੀ ਕੋਈ ਅਹਿਮ ਗਵਾਹੀ ਘਟਨਾ ਸਥਲ ਤੋਂ ਉਪਲਬੱਧ ਨਹੀਂ ਹੋਈ। ਉਹਨਾਂ ਨੇ ਹੋਰ ਇਹ ਵੀ ਰਿਪੋਰਟ ਕੀਤਾ ਕਿ ਉਸ ਕਮਰੇ ਦੀਆਂ ਬਿਜਲੀ ਦੀਆ ਤਾਰਾਂ ਨੂੰ ਕਵਰ ਕਰਨ ਵਾਲੀ ਪੀ. ਵੀ. ਸੀ. ਅੱਗ ਦੀ ਤੀਬਰ ਗਰਮੈਸ਼ ਕਰਕੇ ਪਿਘਲ ਸੀ ਅਤੇ ਇਉ ਇਸ ਸਬੰਧੀ ਹੋਈ ਐਨੀ ਦੇਰੀ ਤੋਂ ਬਾਅਦ ਇਸ ਸਿੱਟੇ ਉਤੇ ਅਪੱੜਨਾ ਸੰਭਵ ਨਹੀਂ ਹੋਵੇਗਾ ਕਿ ਕੀ ਅੱਗ ਬਿਜਲੀ ਦੇ ਸ਼ਾਰਟ-ਸਰਕਟ ਕਰਕੇ ਲਗੀ ਸੀ। ਉਸ ਨੇ ਹੋਰ ਇਹ ਰਿਪੋਰਟ ਕੀਤਾ ਕਿ ਜਿਸ ਫੀਡਰ ਨਾਲ ਹਵਾਲਾ ਅਧੀਨ ਗੁਰਦੁਆਰੇ ਦਾ ਬਿਜਲੀ ਕੁਨੈਕਸ਼ਨ ਜੁੜਿਆ ਹੋਇਆ ਸੀ ਉਸ ਬਾਰੇ ਰੱਖੇ ਗਏ ਸ਼ਿਕਾਇਤ ਰਜਿਸਟਰ ਵਿਚ ਮਿਤੀ 2 ਫ਼ਰਵਰੀ, 1986 ਨੂੰ ਸ਼ਾਰਟ-ਸਰਕਟਾ ਸਬੰਧੀ ਜਾਂ ਬਿਜਲੀ ਚਲੇ ਜਾਣ ਬਾਰੇ ਵੀ ਕੋਈ ਸ਼ਿਕਾਇਤ ਨਹੀਂ ਹੈ। ਸ਼੍ਰੀ ਆਲਮ, ਐਸ. ਐਸ. ਪੀ. ਨੇ ਕਮਿਸ਼ਨ ਸਾਹਮਣੇ ਆਪਣੇ ਬਿਆਨ ਵਿਚ ਇਹ ਦਸਿਆ ਕਿ ਉਸ ਦੀਆਂ ਤਫਤੀਸ਼ਾਂ ਨੇ ਇਹ

ਗਲ ਦਰਸਾਈ ਹੈ ਕਿ ਮੁਹੱਲਾ, ਗੁਰੂ ਨਾਨਕਪੁਰਾ, ਨਕੋਦਰ, ਜਿਥੇ ਗੁਰਦੁਆਰਾ ਸਥਿਤ ਹੈ ਵਿਖੇ ਮਿਤੀ 2 ਫਰਵਰੀ, 1986 ਨੂੰ ਦਿਨ ਦੇ ਸਮੇਂ ਦੌਰਾਨ ਬਿਜਲੀ ਨਹੀਂ ਸੀ ਕਾਰਜ-ਇੰਜੀਨੀਅਰ (ਸ਼ਹਿਰ) ਡਵੀਜਨ, ਨਕੋਦਰ ਤੋਂ ਪੁੱਛ-ਗਿੱਛ ਕੀਤੀ ਗਈ ਸੀ ਬਿਜਲੀ ਵਿਭਾਗ ਨੇ ਮੀਸੋ: ਨੰ: 11005 ਮਿਤੀ 16 ਅਗਸਤ, 1986 ਦੁਆਰਾ ਇਹ ਸੂਚਿਤ ਕੀਤਾ ਕਿ ਉਹਨਾਂ ਦੇ ਦਫਤਰ ਵਿਚ ਰਖੇ ਗਏ ਰਿਕਾਰਡ ਮੁਤਾਬਿਕ ਪਹਿਲੀ ਫਰਵਰੀ, 1986 ਨੂੰ ਸ਼ਾਮ ਦੇ 6 ਵਜੇ ਤੋਂ 2 ਫਰਵਰੀ, 1986 ਨੂੰ ਸ਼ਾਮ ਦੇ 6 ਵਜੇ ਤਕ ਮੁਹੱਲਾ ਗੁਰੂ ਨਾਨਕਪੁਰਾ, ਨਕੋਦਰ ਵਿਚ ਬਿਜਲੀ ਸਪਲਾਈ ਦਾ ਕੋਈ ਕੱਟ ਨਹੀਂ ਸੀ ਲਗਾਇਆ ਗਿਆ। ਸੁੱਖ-ਆਸਨ ਕਮਰੇ ਦਾ ਨੁਕਸਾਨ ਇਸ ਸੀਮਾ ਤੱਕ ਸੀ ਅਨੁਲਗ-ਏ ਦੇ ਇਨਸਪੈਕਸ਼ਨ ਨੋਟ ਵਿਚ ਦਰਜ ਹੈ ਕਿ ਇਹ ਸ਼ਾਰਟ-ਸਰਕਟ ਕਰਕੇ ਹੋ ਹੀ ਨਹੀਂ ਸਕਦਾ ਕਿਉਂ ਜੋ ਦਰਵਾਜੇ ਅਤੇ ਖਿੜਕੀ ਸਮੇਤ ਫਰਸ਼ ਤੇ ਪਈਆਂ ਵਸਤਾਂ ਵੀ ਜਲ ਗਈਆਂ ਸਨ।

31. ਇਹ ਅੱਗ ਇਤਫਾਕੀਆ ਵੀ ਨਹੀਂ ਹੋ ਸਕਦੀ ਕਿਉਂਕਿ ਗੁਰਦੁਆਰੇ ਦੇ ਗ੍ਰੰਥੀ ਸ੍ਰੀ ਸੁਖਚੈਨ ਸਿੰਘ ਦੇ ਬਿਆਨ ਮੁਤਾਬਿਕ ਸੁੱਖ-ਆਸਨ ਕਮਰੇ ਵਿਚ ਕੋਈ ਧੂਪ ਜਾਂ ਅਗਰਬੱਤੀ ਇਸਤੇਮਾਲ ਨਹੀਂ ਕੀਤੀ ਜਾਂਦੀ। ਇਸ ਤੋਂ ਇਲਾਵਾ ਅਜਿਹੀ ਵਿਆਪਕ ਅੱਗ ਧੂਪ ਜਾਂ ਅਗਰਬੱਤੀ ਜਲਾਉਣ ਕਰਕੇ ਨਹੀਂ ਲੱਗ ਸਕਦੀ ਸੀ। ਆਮ ਕਰਕੇ ਦਿਨ ਦੇ ਸਮੇਂ ਕੋਈ ਧੂਪ ਜਾਂ ਅਗਰਬੱਤੀ ਨਹੀਂ ਜਲਾਈ ਜਾਂਦੀ ਅਤੇ ਇਹ ਸ਼ਾਮ ਨੂੰ ਹੀ ਜਲਾਈ ਜਾਂਦੀ ਹੈ। ਇਸ ਤਰ੍ਹਾਂ ਇਹ ਅੱਗ ਕਿਸੇ ਵੀ ਵਿਅਕਤੀ ਦੀ ਲਾਪ੍ਰਵਾਹੀ ਸਦਕਾ ਨਹੀਂ ਹੋ ਸਕਦੀ। ਪੁਲਿਸ ਅਤੇ ਹੋਰ ਅਫਸਰ ਇਸ ਨਤੀਜੇ ਉਤੇ ਪਹੁੰਚੇ ਸਨ ਕਿ ਇਹ ਅੱਗ ਇਤਫਾਕੀਆ ਲਗੀ ਸੀ ਜਿਸ ਦਾ ਕਾਰਨ ਕੋਈ ਸਮੱਗਰੀ ਆਦਿ ਨਹੀਂ ਹੈ। ਪਹਿਲੀ ਸੂਚਨਾ ਰਿਪੋਰਟ ਨੰ: 50 ਭਾਰਤੀ ਦੰਡ ਸਹਿਤਾ ਦੀਆਂ ਧਰਾਵਾਂ 295/436 ਦੇ ਤਹਿਤ ਦਰਜ ਕੀਤੀ ਗਈ ਸੀ। ਦੋਵੇਂ ਅਪਰਾਧ ਪੁਲਿਸ ਦੁਆਰਾ ਸੁਣਵਾਈ ਯੋਗ ਹਨ। ਇਸ ਕੇਸ ਸਬੰਧੀ ਤਫਤੀਸ਼ ਕੇਵਲ ਇਸ ਸੀਮਾ ਤਕ ਹੀ ਕੀਤੀ ਗਈ ਸੀ ਕਿ ਪੁਲਿਸ ਅਧਿਕਾਰੀ ਘਟਨਾ ਸਥਲ ਤੇ ਗਏ ਅਤੇ ਉਥੇ ਮੌਜੂਦ ਕੁਝ ਵਿਅਕਤੀਆਂ ਨੂੰ ਸੁਣਿਆਂ ਅਤੇ ਉਸ ਆਧਾਰ ਉਤੇ ਜ਼ਿਮਨੀਆਂ ਤਿਆਰ ਕਰ ਲਈਆਂ ਗਈਆਂ। ਗੁਰ-ਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੂੰ ਸ਼ੱਕ ਸੀ ਕਿ ਸ਼ਾਇਦ ਸ਼ਿਵ ਸੈਨਾ ਦੇ ਕੁਝ ਲੋਕਾਂ ਨੇ ਇਹ ਸ਼ਰਾਰਤ ਕੀਤੀ ਸੀ ਅਤੇ ਉਹ ਚਾਹੁੰਦੇ ਹਨ ਕਿ ਸ੍ਰੀ ਐਸ. ਚੋਪੜਾ ਨੂੰ ਪੁਲਿਸ ਦੁਆਰਾ ਹਿਰਾਸਤ ਵਿਚ ਲੈ ਲਿਆ ਜਾਵੇ। ਪੁਲਿਸ ਨੇ ਸ੍ਰੀ ਰਮੇਸ਼ ਚੋਪੜਾ ਨੂੰ ਗ੍ਰਿਫਤਾਰ ਕਰਨ ਤੋਂ ਇਨਕਾਰ ਕਰ ਦਿਤਾ ਸੀ ਕਿਉਂਕਿ ਜੋ ਉਸ ਨੂੰ ਇਸ ਜੁਰਮ ਦਾ ਭਾਗੀਦਾਰ ਬਣਾਉਣ ਸਬੰਧੀ ਕੋਈ ਸਬੂਤ ਦੂਰ ਦਾ ਵੀ ਉਪਲੱਬਧ ਨਹੀਂ ਸੀ। ਪੁਲਿਸ ਨੇ ਉਸੇ ਵੇਲੇ ਸੌਖਿਆਂ ਹੀ ਇਹ ਮੱਤ ਬਣਾ ਲਿਆ ਕਿ ਅੱਗ ਇਤਫਾਕੀਆ ਸੀ ਅਤੇ ਪੁਲਿਸ ਨੇ ਇਸ ਕੇਸ ਸਬੰਧੀ ਕੋਈ ਹੋਰ ਤਫਤੀਸ਼ ਨਹੀਂ ਕੀਤੀ ਅਤੇ ਨਾ ਹੀ ਕਿਸੇ ਵਿਅਕਤੀ ਦੀ ਜਾਂਚ-ਪੜਤਾਲ ਕੀਤੀ ਸੀ। ਕਿਉਂ ਜੋ ਗੁਰਦਵਾਰੇ ਦੇ ਸੁਖ-ਆਸਨ ਕਮਰੇ ਵਿਚ ਭਾਰੀ ਅੱਗ ਲੱਗੀ ਸੀ ਅਤੇ ਪੰਜ ਪਵਿੱਤਰ ਬੀੜਾਂ ਅਗਨ-ਭੇਂਟ ਹੋ ਗਈਆਂ ਤੇ ਖਰਾਬ ਹੋ ਗਈਆਂ ਸਨ। ਇਸ ਲਈ ਪੁਲਿਸ ਦੀ ਇਹ ਡਿਊਟੀ ਸੀ ਕਿ ਉਹ ਇਸ ਮਾਮਲੇ ਦੀ ਤਹਿ ਤਕ ਅਪੜ ਕੇ ਇਹ ਪਤਾ ਲਗਾਉਂਦੀ ਕਿ ਮਿਤੀ 2 ਫਰਵਰੀ, 1986 ਨੂੰ ਨਕੋਦਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਦੇ ਜਲਾਏ ਜਾਣ ਬਾਰੇ

ਫੂਹਨਾ ਫੂਰਨ, ਤਿਆਰੀ ਕਰਨ ਅਤੇ ਯੋਜਨਾਬੰਦੀ ਕਰਨ ਲਈ ਕੋਈ ਇਕ ਵਿਅਕਤੀ, ਬਹੁਤੇ ਵਿਅਕਤੀ ਜਾਂ ਕੋਈ ਏਜੰਸੀ ਜ਼ਿੰਮੇਵਾਰ ਸੀ । ਕਮਿਸ਼ਨ ਦੁਆਰਾ ਕੀਤੀ ਤਫਤੀਸ਼ ਦੌਰਾਨ ਪਵਿੱਤਰ ਬੀੜਾਂ ਦੇ ਜਲਾਏ ਜਾਣ ਸਬੰਧੀ ਫੁਰਨਾ ਫੁਰਨ, ਤਿਆਰੀ ਕਰਨ ਅਤੇ ਯੋਜਨਾਬੰਦੀ ਕਰਨ ਲਈ ਕਿਸੇ ਵਿਅਕਤੀ, ਜਾਂ ਵਿਅਕਤੀਆਂ ਜਾਂ ਏਜੰਸੀਆਂ ਨੂੰ ਜ਼ਿੰਮੇ-ਵਾਰ ਠਹਿਰਾਉਣ ਲਈ ਕੋਈ ਸਬੂਤ ਨਹੀਂ ਮਿਲਿਆ । ਪਵਿੱਤਰ ਬੀੜਾਂ ਦੇ ਜਲਾਏ ਜਾਣ ਨਾਲ ਸਬੰਧਤ ਹਾਲਾਤ ਕੇਵਲ ਪੰਜਾਬ ਵਿਚ ਮੌਜੂਦਾ ਹਾਲਾਤ ਅਤੇ ਦੋਹਾਂ ਫਿਰ-ਕਿਆਂ ਦਰਮਿਆਨ ਕੁਝ ਤਨਾਓ ਹੀ ਹੋ ਸਕਦਾ ਹੈ । ਪਲਵਿੰਦਰ ਸਿੰਘ ਅਤੇ ਕਮਲ ਮੈਥੂ ਦੇ ਝਗੜੇ ਦੀ ਘਟਨਾ ਵੀ ਉਪਰੋਕਤ ਹਾਲਾਤ ਦੀ ਇਕ ਕੜੀ ਹੋ ਸਕਦੀ ਹੈ ।

32. ਜਿਹਨਾਂ ਤੱਥਾਂ ਦੀ ਬਿਨਾ ਉਤੇ ਸ਼੍ਰੀ ਇਜ਼ਹਾਰ ਆਲਮ ਅੱਗ ਇਤਫਾਕੀਆ ਹੋਣ ਸਬੰਧੀ ਕਿਸੇ ਸ਼ੱਕ ਉਤੇ ਪੁੱਜੇ ਹਨ । ਉਹ ਉਹਨਾਂ ਦੀ ਨਿੱਜੀ ਰਾਇ ਉਤੇ ਆਧਾਰਤ ਹਨ । ਸ੍ਰੀ ਆਲਮ ਦੇ ਮੁਤਾਬਕ ਜੇਕਰ ਇਹ ਸ਼ਰਾਰਤ ਹੁੰਦੀ ਤਾਂ ਇਹ ਗੁਰਦਵਾਰੇ ਦੇ ਹਾਲ ਕਮਰੇ ਵਿਚ ਮੱਥਾ ਟੇਕਣ ਦੇ ਬਹਾਨੇ ਕੀਤੀ ਜਾ ਸਕਦੀ ਸੀ । ਗੁਰਦਵਾਰੇ ਦੇ ਹਾਲ ਕਮਰੇ ਵਿਚ ਕੋਈ ਵੀ ਸ਼ਰਾਰਤ ਕਰਨੀ ਮੁਸ਼ਕਲ ਸੀ ਕਿਉਂਕਿ ਉਥੇ ਕਿਸੇ ਵੀ ਸਮੇਂ ਕਿਸੇ ਸ਼ਰਧਾਲੂ ਦੇ ਆਉਣ ਦੀ ਸੰਭਾਵਨਾ ਹੋਣੀ ਸੀ । ਹੋਰ ਇਹ ਵੀ ਕਿ ਹਾਲ ਕਮਰੇ ਵਿਚ ਗੁਰੂ ਗ੍ਰੰਥ ਸਾਹਿਬ ਦੀ ਕੇਵਲ ਇਕੋ ਹੀ ਬੀੜ ਰੱਖੀ ਜਾਂਦੀ ਹੈ ਅਤੇ ਜੇਕਰ ਕਿਸੇ ਵਿਅਕਤੀ ਦੁਆਰਾ ਕੋਈ ਸ਼ਰਾਰਤ ਕੀਤੀ ਜਾਣੀ ਸੀ ਤਾਂ ਇਹ ਸੁੱਖ-ਆਸਨ ਕਮਰੇ ਵਿਚ ਹੀ ਸੰਭਵ ਅਤੇ ਪ੍ਰਭਾਵਸ਼ਾਲੀ ਹੋ ਸਕਦੀ ਸੀ ਜਿੱਥੇ ਕਿ ਇਕ ਪਵਿੱਤਰ ਬੀੜ ਦਾ ਪਕਾਸ਼ ਕੀਤਾ ਗਿਆ ਸੀ ਜਦੋਂ ਕਿ ਹੋਰ 'ਬੀੜਾਂ' ਰੁਮਾਲਿਆਂ ਵਿਚ ਲਪੇਟ ਕੇ ਰਖੀਆਂ ਹੋਈਆਂ ਸਨ । ਉਸ ਪਵਿੱਤਰ ਬੀੜ ਜੋ ਪ੍ਰਕਾਸ਼-ਮਾਨ ਸੀ ਦਾ ਬਹੁਤ ਨੁਕਸਾਨ ਹੋ ਗਿਆ ਸੀ ਜਦੋਂਕਿ ਹੋਰ ਬੀੜਾਂ ਆਲੇ-ਦੁਆਲੇ ਜਲ ਗਈਆਂ ਸਨ । ਸ੍ਰੀ ਆਲਮ ਦਾ ਇਹ ਮਸ਼ਵਰਾ ਸੀ ਕਿ ਨਿਸ਼ਾਨਾ ਪਵਿੱਤਰ ਬੀੜ ਨਹੀਂ ਸੀ, ਦਰੁਸਤ ਨਹੀਂ ਹੈ ਕਿਉਂ ਜੋ ਜੇਕਰ ਕੋਈ ਅਜਿਹੀ ਸ਼ਰਾਰਤ ਕਰਨਾ ਚਾਹੁੰਦਾ ਤਾਂ ਇਹ ਕੇਵਲ ਸੁੱਖ-ਆਸਨ ਕਮਰੇ ਨੂੰ ਅੱਗ ਲਗਾ ਕੇ ਹੀ ਸੰਭਵ ਸੀ ਅਤੇ ਉਸ ਨਾਲ ਪਵਿੱਤਰ ਬੀੜਾਂ ਦਾ ਨੁਕਸਾਨ ਹੋ ਸਕਦਾ ਸੀ । ਇਸ ਤੋਂ ਇਲਾਵਾ ਆਲਮ ਦੇ ਮੁਤਾਬਕ ਅੱਗ ਅੱਧੇ ਘੰਟੇ ਤੋਂ ਅਧਿਕ ਸਮੇਂ ਉਪਰੰਤ ਹੀ ਪਵਿੱਤਰ ਬੀੜਾਂ ਨੂੰ ਲੱਗ ਸਕੀ ਅਤੇ ਸ਼ਰਾਰਤੀ ਅਨਸਰ ਇਤਨਾ ਬੇਵਕੂਫ ਨਹੀਂ ਸੀ ਹੋ ਸਕਦਾ ਕਿ ਉਹ ਇਸ ਕੰਮ ਲਈ ਐਨੀ ਦੇਰ ਲਗਾਂਦਾ । ਇਹ ਮੱਤ ਵੀ ਮੁਨਾਸਬ ਕਾਰਨਾਂ ਤੇ ਆਧਾਰਤ ਨਹੀਂ ਕਿਉਂਕਿ ਜੇਕਰ ਇਹ ਸ਼ਰਾਰਤ ਕਿਸੇ ਵਿਅਕਤੀ ਦੁਆਰਾ ਕੀਤੀ ਹੁੰਦੀ ਤਾਂ ਇਹ ਕੇਵਲ ਸੁੱਖ-ਆਸਨ ਕਮਰੇ ਵਿਚ ਹੀ ਅੱਗ ਲਗਾਉਣ ਨਾਲ ਹੀ ਹੋ ਸਕਦੀ ਸੀ ਭਾਵੇਂ ਇਸ ਨਾਲ ਵਿਆਪਕ ਨੁਕਸਾਨ ਹੁੰਦਾ ਜਾਂ ਥੋੜ੍ਹਾ ਨੁਕਸਾਨ ਹੁੰਦਾ ਅਤੇ ਇਸ ਦਾ ਟੀਚਾ ਪ੍ਰਾਪਤ ਹੋਣ ਲਈ ਐਨਾ ਹੀ ਕਾਫੀ ਸੀ ਕਿਉਂਕਿ ਸਿੱਖ-ਭਾਈਚਾਰੇ ਲਈ ਸੁੱਖ-ਆਸਨ ਕਮਰੇ ਵਿਚ ਅੱਗ ਲੱਗਣੀ, ਭਾਵੇਂ ਇਸ ਨਾਲ ਪਵਿੱਤਰ ਬੀੜਾਂ ਅਤੇ ਰੁਮਾਲਿਆਂ ਨੂੰ ਥੋੜਾ ਜਿਹਾ ਹੀ ਨੁਕਸਾਨ ਹੋਵੇ, ਉਹਨਾਂ (ਸਿੱਖਾਂ) ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਲਈ ਕਾਫੀ ਸੀ । ਦੁਬਾਰਾ ਸ੍ਰੀ ਇਜ਼ਹਾਰ ਆਲਮ ਦੇ ਮੁਤਾਬਕ ਅੱਗ ਤਖਤ ਪੋਸ਼ ਦੀ ਹੇਠਲੀ ਦਰੀ ਅਤੇ ਕੱਪ-ੜਿਆਂ ਤੋਂ ਸ਼ੁਰੂ ਹੋਈ ਸੀ । ਇਥੋਂ ਤਕ ਕਿ ਜੇਕਰ ਅੱਗ ਤਖਤ ਪੋਸ਼ ਦੇ ਹੇਠੋਂ ਵੀ

ਸ਼ੁਰੂ ਹੋਈ ਹੁੰਦੀ ਤਾਂ ਵੀ ਇਸ ਨਾਲ ਵਸਤਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਦਾ ਨੁਕਸਾਨ ਹੋ ਸਕਦਾ ਸੀ, ਭਾਵੇਂ ਕਿ ਇਸ ਅੱਗ ਵੱਲ ਕਿਸੇ ਦਾ ਧਿਆਨ ਵੀ ਨਾ ਜਾਂਦਾ ਇਹ ਕਹਿਣਾ ਕਿ ਸਧਾਰਣ ਤੌਰ ਤੇ ਇਸ ਥਿਨਾ ਤੇ ਇਹ ਸ਼ਰਾਰਤ ਨਹੀਂ ਸੀ। ਅਤਿ ਕਲਪਨਾ ਵਾਲੀ ਗੱਲ ਹੈ। ਹੋਰ ਇਹ ਕਿ ਸ੍ਰੀ ਆਲਮ ਮੁਤਾਬਕ ਸ਼ਰਾਰਤੀ ਅਨਸਰਾਂ ਵਧੇਰੇ ਅਤੇ ਸਨਸਨੀ ਖੇਜ਼ ਸੌਖੇ ਨਿਸ਼ਾਨੇ ਦੀ ਚੋਣ ਕਰਦੇ ਹਨ। ਗੁਰਦੁਆਰੇ ਵਿਚਲਾ ਹਾਲ ਕਮਰਾ ਜਿੱਥੇ ਕੀ ਗੁਰੂ ਗ੍ਰੰਥ ਸਾਹਿਬ ਦਾ 'ਪ੍ਰਕਾਸ਼' ਕੀਤਾ ਹੋਇਆ ਸੀ, ਖੁੱਲਾ ਸੀ ਜਦੋਂ ਕਿ ਸੁੱਖ-ਆਸਨ ਕਮਰੇ ਦਾ ਦਰਵਾਜ਼ਾ ਬੰਦ ਸੀ ਅਤੇ ਸ਼ਰਾਰਤੀ ਅਨਸਰ ਲਈ, ਜੇਕਰ ਕੋਈ ਵਧੇਰੇ ਸੌਖਾ ਨਿਸ਼ਾਨਾ ਸੀ ਤਾਂ ਉਹ ਪਾਸੇ ਦਾ ਕਮਰਾ ਯਾਨੀ ਸੁੱਖ-ਆਸਨ ਕਮਰਾ ਹੀ ਸੀ, ਨਾ ਕਿ ਹਾਲ ਕਮਰਾ ਜਿਥੇ ਕਿ ਪਵਿੱਤਰ ਬੀੜ ਪ੍ਰਕਾਸ਼ ਮਾਨ ਸੀ। ਇਸ ਕੇਸ ਵਿਚ ਹਾਲ ਕਮਰੇ ਵਿਚ ਜਾਂ ਪਾਸੇ ਦੇ ਕਮਰੇ ਵਿਚ ਅੱਗ ਦਾ ਲੱਗਣਾ ਸਿੱਖ-ਭਾਈਚਾਰੇ ਲਈ ਇਕੋ ਜਿਹੀ ਸਨਸਨੀ ਖੇਜ਼ ਘਟਨਾ ਸੀ। ਸ੍ਰੀ ਆਲਮ ਮੁਤਾਬਕ ਮਿਤੀ 2 ਫਰਵਰੀ, 1986 ਨੂੰ 5 ਵਜੇ ਤੋਂ 6 ਵਜੇ ਸਵੇਰ ਤਕ ਬਿਜਲੀ ਨਹੀ ਸੀ ਅਤੇ ਉਹ ਸਵੇਰੇ 10 ਵਜੇ ਤੋਂ ਬਾਅਦ ਹੀ ਆਈ ਸੀ ਅਤੇ ਹਨੇਰੇ ਕਮਰੇ ਵਿਚ ਸਵੇਰੇ ਕੋਈ ਮੋਮਬੱਤੀ ਅਵੱਸ਼ ਜਲ ਰਹੀ ਹੋਵੇਗੀ ਅਤੇ ਇਹੋ ਹੀ ਅੱਗ ਦਾ ਸਬੱਬ ਬਣ ਗਈ ਹੋਵੇਗੀ। ਸ੍ਰੀ ਆਲਮ ਵਲੋਂ ਕੱਢਿਆ ਗਿਆ ਇਹ ਸਿੱਟਾ ਸਹੀ ਨਹੀਂ ਹੈ ਕਿਉਂਕਿ ਗੁਰਦੁਆਰੇ ਦਾ ਗ੍ਰੰਥੀ ਸਵੇਰੇ 9 ਵਜੇ ਚਲਾ ਗਿਆ ਸੀ ਅਤੇ ਅੱਗ ਦਾ ਪਤਾ ਸ੍ਰੀਮਤੀ ਗੁਰਦੀਪ ਕੌਰ ਨੂੰ ਸਵੇਰੇ 9.45 ਵਜੇ ਲੱਗਿਆ ਸੀ ਅਤੇ ਉਸ ਸਮੇਂ ਕੋਈ ਮੋਮਬਤੀ ਬਲਦੀ ਹੋਈ ਨਹੀਂ ਹੋ ਸਕਦੀ ਸੀ। ਹੋਰ ਇਹ ਵੀ ਕਿ ਬਿਜਲੀ ਮਹਿਕਮੇ ਨੇ ਇਹ ਰਿਪੋਰਟ ਦਿੱਤੀ ਹੈ ਕਿ ਉਸ ਦਿਨ, ਦਿਨ ਦੇ ਸਮੇਂ ਦੌਰਾਨ ਬਿਜਲੀ ਸਪਲਾਈ ਵਿਚ ਕੋਈ ਕੱਟ ਨਹੀਂ ਸੀ ਲਗਾਇਆ ਗਿਆ। ਜੇਕਰ ਸ੍ਰੀ ਇਜ਼ਹਾਰ ਆਲਮ ਦਾ ਮਸ਼ਵਰਾ ਸੀ ਕਿ ਅੱਗ ਇਤਫਾਕੀਆ ਲਗੀ ਸੀ ਤਾਂ ਵੀ ਉਹਨਾਂ ਨੂੰ ਇਸ ਕੇਸ ਸਬੰਧੀ ਹੋਰ ਤਫਤੀਸ਼ ਦਾ ਹੁਕਮ ਦੇਣਾ ਚਾਹੀਦਾ ਸੀ। ਪੁਲਿਸ ਦਾ ਇਹ ਪੱਖ ਕਿ ਤਫਤੀਸ਼ ਰੋਕ ਦਿੱਤੀ ਗਈ ਸੀ ਕਿਉਂ ਜੋ ਇਹ ਕਿਸੇ ਕਮਿਸ਼ਨ ਦੁਆਰਾ ਕੀਤੀ ਜਾਣੀ ਸੀ, ਨਿਰਾਧਾਰ ਹੈ ਕਿਉਂਕਿ ਤਫਤੀਸ਼ ਸਬੰਧੀ ਕਮਿਸ਼ਨ ਮਿਤੀ 17 ਮਾਰਚ, 1986 ਨੂੰ ਨਿਯੁਕਤ ਕੀਤਾ ਗਿਆ ਸੀ। ਹੋਰ ਇਹ ਵੀ ਕਿ ਕੇਵਲ ਕਮਿਸ਼ਨ ਦੀ ਨਿਯੁਕਤੀ ਕੇਸ ਦੀ ਤਫਤੀਸ਼ ਵਿਚ ਰੋਕ ਨਹੀਂ ਸੀ ਹੋਣੀ ਚਾਹੀਦੀ।

33. ਵਿਚਾਰ ਗੋਚਰੀਆਂ ਗੱਲਾਂ (i) ਅਤੇ (ii) ਬਾਬਤ ਮੇਰੇ ਨਿਸ਼ਕਰਸ਼ ਨਿਮਨ ਅਨੁਸਾਰ ਹਨ :

(i) ਮਿਤੀ 2 ਫ਼ਰਵਰੀ, 1986 ਨੂੰ ਪਵਿੱਤਰ ਬੀੜਾਂ ਦੇ ਜਲਣ ਨਾਲ ਸਬੰਧਤ ਹਾਲਾਤ ਸ਼ਾਇਦ ਪੰਜਾਬ ਵਿਚ ਪਿਛਲੇ 4 ਸਾਲਾਂ ਤੋਂ ਚਲ ਰਹੇ ਹਾਲਾਤ ਅਤੇ ਦੋ ਮੁੱਖ ਫਿਰਕਿਆਂ ਦਰਮਿਆਨ ਤਨਾਓ ਹੋਵੇ। ਪਲਵਿੰਦਰ ਸਿੰਘ ਅਤੇ ਕਮਲ ਉਰਫ ਮੋਖੂ ਦਰਮਿਆਨ ਝਗੜੇ ਉਤੇ ਸ਼ਾਇਦ ਇਸ ਘਟਨਾ ਦਾ ਰੰਗ ਨਜ਼ਰ ਆਇਆ ਪਰੰਤੂ ਉਸ ਸਬੰਧੀ ਵੀ ਕੋਈ ਸਬੂਤ ਉਪਲੱਬਧ ਨਹੀਂ ਹੈ। ਇਸ ਗੱਲ ਦਾ ਵੀ ਕੋਈ ਸਬੂਤ ਨਹੀਂ ਹੈ ਕਿ ਰਮੇਸ਼ ਚੋਪੜਾ ਅੱਗ ਲਗਾਉਣ ਲਈ ਸਿੱਧੇ ਤੌਰ ਤੇ ਜ਼ਿੰਮੇਵਾਰ ਸੀ।

(ii) ਪਵਿੱਤਰ ਬੀੜਾਂ ਨੂੰ ਸਾੜਨ ਲਈ ਕਿਸੇ ਵੀ ਵਿਅਕਤੀ, ਵਿਅਕਤੀਆਂ ਜਾਂ ਏਜੰਸੀ ਨੂੰ ਜ਼ਿੰਮੇਵਾਰ ਠਹਿਰਾਉਣ ਦਾ ਕੋਈ ਸਬੂਤ ਨਹੀਂ ਹੈ । ਕਿਉਂਕਿ ਇਹ ਕੇਸ ਦਰਜ ਹੋ ਚੁੱਕਾ ਹੈ ਅਤੇ ਉਲੰਘਣਾਵਾਂ ਸੁਣਵਾਈ ਯੋਗ ਹਨ, ਇਸ ਲਈ ਸ਼ਾਇਦ ਪੁਲਿਸ ਕੋਈ ਸੁਰਾਗ ਲਗਾਉਣ ਵਿਚ ਸਮਰੱਥ ਹੋ ਜਾਵੇ ਬਸ਼ਰਤੇ ਕਿ ਜੇ ਹੋਰ ਤਫਤੀਸ਼ ਮੁਨਾਸਬ ਸਮਝੀ ਜਾਂਦੀ ਹੈ ।

ਵਿਚਾਰ ਅਧੀਨ ਤੀਜੀ ਗੱਲ ਨੂੰ ਨਿਮਨ ਅਨੁਸਾਰ ਪੜ੍ਹਿਆ ਜਾਂਦਾ ਹੈ । ਕਾਨੂੰਨ ਤੇ ਵਿਵਸਥਾ ਦੀ ਵਿਗੜ ਰਹੀ ਸਥਿਤੀ ਅਤੇ ਮਿਤੀ 3 ਫਰਵਰੀ, 1986 ਨੂੰ ਕਰਫਿਊ ਲਗਾਉਣ ਲਈ ਜ਼ਿੰਮੇਵਾਰ ਘਟਨਾਵਾਂ ਦੀ ਲੜੀ ਅਤੇ ਹਾਲਾਤ ਅਤੇ ਸਾਰੇ ਤੱਥਾਂ ਅਤੇ ਇਹ ਗੱਲ ਕਿ 4 ਫਰਵਰੀ 1986 ਨੂੰ ਨਕੋਦਰ ਵਿਖੇ ਪੁਲਿਸ ਦੁਆਰਾ ਗੋਲੀਆਂ ਚਲਾਉਣਾ ਜਿਸ ਦੇ ਸਿੱਟੇ ਵਜੋਂ ਚਾਰ ਵਿਅਕਤੀਆਂ ਦੀ ਮੌਤ ਹੋ ਗਈ ਸੀ, ਨਿਆਂ ਸੰਗਤ (ਉਚਿਤ) ਸੀ, ਬਾਰੇ ਤਫਤੀਸ਼ ਕਰਨੀ ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਸ਼੍ਰੀਮਤੀ ਗੁਰਦੀਪ ਕੌਰ, ਸੁਪਤਨੀ, ਸ਼੍ਰੀ ਸੁਖਚੈਨ ਸਿੰਘ, ਗ੍ਰੰਥੀ, ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ, ਮਹੱਲਾ ਗੁਰੂ ਨਾਨਕ ਪੁਰਾ ਨਕੋਦਰ ਦੇ ਗੁਰਦੁਆਰੇ ਦੇ ਸੁਖ-ਆਸਣ ਵਾਲੇ ਕਮਰੇ ਵਿਚ ਲੱਗੀ ਅੱਗ ਮਿਤੀ 2 ਫਰਵਰੀ, 1986 ਨੂੰ ਸਵੇਰੇ 9.30 ਵਜੇ ਧਿਆਨ ਵਿਚ ਆਈ ਸੀ । ਇਹ ਅੱਗ ਗਵਾਂਢੀਆਂ ਵਲੋਂ ਬੁਝਾਈ ਗਈ ਸੀ । ਸ਼੍ਰੀ ਜਸਕੀਰਤ ਸਿੰਘ ਐਸ. ਐਚ. ਓ. ਥਾਣਾ ਨਕੋਦਰ ਨੇ ਆਪਣੇ ਹਲਫਨਾਮੇ ਵਿਚ ਇਹ ਬਿਆਨ ਦਿੱਤਾ ਕਿ ਮਿਤੀ 3 ਫਰਵਰੀ, 1986 ਨੂੰ ਹਥਿਆਰਾਂ ਨਾਲ ਲੈਸ ਲੱਗਭਗ 40 ਅਕਾਲੀ ਵਰਕਰਾਂ ਦਾ ਜਲੂਸ ਵਿਚ ਰਾਸ਼ਟਰ ਵਿਰੋਧੀ ਅਤੇ ਸਮਾਜ ਵਿਰੋਧੀ ਨਾਅਰੇ ਲਾਏ ਕਿ ਗੁਰਦੁਆਰਾ ਗੁਰੂ ਅਰਜਨ ਦੇਵ ਵਿਖੇ ਅੱਗ ਲੱਗਣ ਦੀ ਘਟਨਾ ਦੇ ਖਿਲਾਫ ਆਈ. ਐਸ. ਐਸ. ਐਫ. ਦੁਆਰਾ ਇਕ ਰੈਲੀ ਕੀਤੀ ਗਈ ਸੀ ਅਤੇ ਕਿ ਜਲੂਸ ਦੇ ਮੈਂਬਰਾਂ ਨੇ ਨਕੋਦਰ ਨਗਰ ਦੀ ਸੰਪਤੀ ਨੂੰ ਵੀ ਨੁਕਸਾਨ ਪਹੁੰਚਾਇਆ ਸੀ । ਹੋਰ ਇਹ ਵੀ ਕਿ ਉਸ ਦੇ ਮੁਤਾਬਕ ਉਸ ਘਟਨਾ ਸਬੰਧੀ ਥਾਣਾ ਨਕੋਦਰ ਵਿਖੇ ਭਾਰਤੀ ਦੰਡਾਵਲੀ ਕੋਡ ਦੀਆਂ ਧਾਰਾਵਾਂ 124-ਏ, 188, 148, 149 ਅਤੇ 506 ਦੇ ਤਹਿਤ ਕੇਸ ਦੀ ਪਹਿਲੀ ਸੂਚਨਾ ਰਿਪੋਰਟ ਨੰ: 51 ਮਿਤੀ 3 ਫਰਵਰੀ, 1986 ਨੂੰ ਦਰਜ ਕੀਤੀ ਗਈ ਸੀ । ਉਸ ਨੇ ਹੋਰ ਇਹ ਬਿਆਨ ਦਿੱਤਾ ਸੀ ਕਿ ਉਸੇ ਦਿਨ ਸ਼ਾਮ ਨੂੰ ਸ਼੍ਰੀ ਰਮੇਸ਼ ਚੰਦਰ ਉਰਫ ਖਾਨ ਦੀ ਕਮਾਨ ਹੇਠ ਹਿੰਦੂ ਸ਼ਿਵ ਸੈਨਾ ਦੇ ਕੁਝ ਵਰਕਰਾਂ ਜੋ ਗੰਡਾਸੀਆਂ ਅਤੇ ਡਾਂਗਾਂ ਨਾਲ ਲੈਸ ਸਨ ਨਕੋਦਰ ਨਗਰ ਵਿਖੇ ਇਕ ਰੈਲੀ ਕੀਤੀ ਅਤੇ ਕੁਝ ਦੁਕਾਨਾਂ ਨੂੰ ਨੁਕਸਾਨ ਵੀ ਪੁਚਾਇਆ ਅਤੇ ਥਾਣਾ ਨਕੋਦਰ ਵਿਖੇ ਭਾਰਤੀ ਦੰਡਾਵਲੀ ਕੋਡ ਦੀਆਂ ਧਾਰਾਵਾਂ 506/427/188/118/149 ਦੇ ਤਹਿਤ ਕੇਸ ਪਹਿਲੀ ਸੂਚਨਾ ਰਿਪੋਰਟ ਨੰ: 52 ਮਿਤੀ 3 ਫਰਵਰੀ, 1986 ਦਰਜ ਕੀਤੀ ਗਈ ਸੀ । ਆਪਣੀ ਗਵਾਹੀ ਵਿਚ ਉਸ ਨੇ ਇਹ ਦੱਸਿਆ ਕਿ ਵਧੀਕ ਜ਼ਿਲ੍ਹਾ ਮੈਜਿਸਟਰੇਟ ਨੇ ਕਾਨੂੰਨ ਤੇ ਵਿਵਸਥਾ ਦੀ ਸਥਿਤੀ ਨੂੰ ਦੇਖਦੇ ਹੋਏ ਅਤੇ ਨਕੋਦਰ ਦੇ ਲੋਕਾਂ ਦੀ ਜਾਨ ਤੇ ਮਾਲ ਦੀ ਰੱਖਿਆ ਲਈ ਨਕੋਦਰ ਵਿਚ ਕਰਫਿਊ ਲਗਾ ਦਿੱਤਾ ਸੀ ।

34. ਸਰਵਸ਼੍ਰੀ ਸੁਰਜੀਤ ਸਿੰਘ ਰਾਜਪੂਤ, ਪੀ. ਸੀ. ਐਸ. ਸਬ-ਡਵੀਜ਼ਨਲ ਮੈਜਿਸਟਰੇਟ ਨਕੋਦਰ ਅਤੇ ਜੀ. ਐਸ. ਘੁੰਮਣ, ਡੀ. ਐਸ. ਪੀ. ਨਕੋਦਰ ਅੱਗ ਲਗਣ ਦੀ ਘਟਨਾ ਤੋਂ ਬਾਅਦ ਫੌਰਨ ਗੁਰਦੁਆਰੇ ਪਹੁੰਚੇ ਜਿਹਾ ਕਿ ਉਹਨਾਂ ਦੁਆਰਾ ਆਪਣੇ ਹਲਫ਼ਨਾਮਿਆਂ ਵਿਚ ਬਿਆਨ ਦਿੱਤੇ ਗਏ ਹਨ, ਇਲਾਕੇ ਅਤੇ ਨਗਰ ਦੇ ਵਸਨੀਕ ਗੁਰਦੁਆਰਾ ਵਿਖੇ ਇਕੱਠੇ ਸਨ ਅਤੇ ਉਹਨਾਂ ਵਿਚੋਂ ਕਿਸੇ ਵਿਅਕਤੀ ਨੇ ਵੀ ਕਿਸੇ ਵੀ ਵਿਅਕਤੀ ਦੇ ਖਿਲਾਫ਼ ਸ਼ਰਾਰਤ ਦਾ ਕੋਈ ਦੋਸ਼ ਨਹੀਂ ਲਗਾਇਆ ਅਤੇ ਇਹ ਫੈਸਲਾ ਕੀਤਾ ਗਿਆ ਸੀ ਕਿ ਪਵਿੱਤਰ ਗੁਰੂ ਗ੍ਰੰਥ ਸਾਹਿਬ ਦੀਆਂ ਜਲੀਆਂ ਬੀੜਾਂ ਸਿੱਖ ਧਰਮ ਦੀਆਂ ਮਰਿਆਦਾਵਾਂ ਮੁਤਾਬਕ (ਸੰਸਕਾਰ ਲਈ) ਗੋਇੰਦਵਾਲ ਸਾਹਿਬ ਲਿਜਾਈਆਂ ਜਾਣ। ਇਸ ਤੋਂ ਇਲਾਵਾ ਉਹਨਾਂ ਦੇ ਮੁਤਾਬਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਬੀੜਾਂ ਲਿਜਾਣ ਲਈ ਇਕ ਵਾਹਨ ਦਾ ਪ੍ਰਬੰਧ ਕੀਤਾ ਗਿਆ ਸੀ। ਐਸ. ਡੀ. ਐਮ. ਅਤੇ ਡੀ. ਐਸ. ਪੀ. ਬਾਅਦ ਦੁਪਹਿਰ ਤਕਰੀਬਨ 1.30 ਵਜੇ ਥਾਣਾ ਨਕੋਦਰ ਆਏ ਜਿਥੋਂ ਐਸ. ਡੀ. ਐਮ. ਉਸ ਦੀ ਰਿਹਾਇਸ਼-ਗਾਹ ਤੇ ਗਿਆ ਅਤੇ ਬਾਅਦ ਦੁਪਹਿਰ ਤਕਰੀਬਨ 2.30 ਵਜੇ ਸ਼੍ਰੀ ਦਰਬਾਰਾ ਸਿੰਘ, ਗੁਰੂ ਐਡੀਸ਼ਨਲ ਡਿਪਟੀ ਕਮਿਸ਼ਨਰ, ਜਲੰਧਰ ਨੂੰ ਵਾਕਿਆ ਬਾਰੇ ਸੂਚਿਤ ਕੀਤਾ। ਐਸ. ਡੀ. ਐਮ. ਨੇ ਹੋਰ ਇਹ ਵੀ ਬਿਆਨ ਦਿੱਤਾ ਕਿ ਬਾਅਦ ਦੁਪਹਿਰ ਤਕਰੀਬਨ 4.30 ਵਜੇ ਸ਼੍ਰੀ ਜੀ. ਐਸ. ਘੁੰਮਣ, ਡੀ. ਐਸ. ਪੀ. ਨੇ ਉਸ ਨੂੰ ਸੂਚਨਾ ਦਿੱਤੀ ਕਿ ਗੁਰਦੁਆਰਾ ਪ੍ਰਬੰਧਕ ਕਮੇਟੀ ਸੜੀਆਂ ਹੋਈਆਂ ਪਵਿੱਤਰ ਬੀੜਾਂ ਗੋਇੰਦਵਾਲ ਸਾਹਿਬ ਲਿਜਾਣ ਨੂੰ ਤਿਆਰ ਨਹੀਂ ਸੀ ਅਤੇ ਉਹਨਾਂ ਦੁਆਰਾ ਗੁਰਦੁਆਰੇ ਵਿਚ ਇਕ ਮੀਟਿੰਗ ਨਿਸ਼ਚਿਤ ਕੀਤੀ ਜਾਵੇਗੀ। ਡੀ. ਐਸ. ਪੀ. ਨੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲੋਕਾਂ ਨੂੰ ਕਿਹਾ ਕਿ ਉਹ ਉਸ ਦੇ ਦਫਤਰ ਵਿਖੇ ਆਉਣ, ਪਰੰਤੂ ਕੋਈ ਵਿਅਕਤੀ ਨਹੀਂ ਆਇਆ। ਐਸ. ਡੀ. ਐਮ. ਦੇ ਮੁਤਾਬਕ, ਉਸ ਨੇ ਅਤੇ ਡੀ. ਐਸ ਪੀ. ਨੇ ਸਿੱਖ ਭਾਈਚਾਰੇ ਦੇ ਉਘੇ ਵਿਅਕਤੀਆਂ ਨਾਲ ਸੰਪਰਕ ਕੀਤਾ ਅਤੇ ਉਹਨਾਂ ਨੂੰ ਐਸ. ਡੀ. ਐਮ. ਦੇ ਦਫਤਰ ਵਿਖੇ ਮੀਟਿੰਗ ਲਈ ਆਉਣ ਵਾਸਤੇ ਪ੍ਰੇਰਿਆ। ਮੀਟਿੰਗ ਰਾਤ ਦੇ ਲਗਭਗ 9 ਵਜੇ ਹੋਈ ਸੀ ਅਤੇ ਇਸ ਮੀਟਿੰਗ ਵਿਚ ਨਕੋਦਰ ਦੇ ਸਮੂਹ ਵਸਨੀਕਾਂ ਜਿਸ ਵਿਚ ਸ਼੍ਰੀ ਜਸਵੰਤ ਸਿੰਘ, ਪ੍ਰਧਾਨ, ਅਕਾਲੀ ਜਥਾ ਸ਼ਹਿਰੀ, ਨਕੋਦਰ, ਸ਼੍ਰੀ ਰਵਿੰਦਰ ਸਿੰਘ, ਵਕੀਲ, ਜਥੇਦਾਰ ਹਰਲਾਮ ਸਿੰਘ ਉਧਮੀ, ਸ਼੍ਰੀ ਮੋਹਨ ਲਾਲ ਵਕੀਲ, ਸ਼੍ਰੀ ਸਵਰਨ ਸਿੰਘ ਭਾਟੀਆ ਸਾਬਕਾ ਮਿਊਂਸਪਲ ਕਮਿਸ਼ਨਰ ਅਤੇ ਸ਼੍ਰੀ ਰਤਨ ਸਿੰਘ ਸੰਘੇੜਾ ਆਦਿ ਸ਼ਾਮਲ ਸਨ ਨੇ ਭਾਗ ਲਿਆ। ਇਹਨਾਂ ਵਿਅਕਤੀਆਂ ਨੇ ਐਸ. ਡੀ. ਐਮ. ਨੂੰ ਸੂਚਿਤ ਕੀਤਾ ਕਿ ਗੁਰਦੁਆਰੇ ਵਿਚ ਹੋਈ ਮੀਟਿੰਗ ਵਿਚ ਇਹ ਫੈਸਲਾ ਕੀਤਾ ਗਿਆ ਹੈ ਕਿ ਮਿਤੀ 3 ਫਰਵਰੀ, 1986 ਨੂੰ ਨਕੋਦਰ ਨਗਰ ਵਿਚ ਇਕ ਜਲੂਸ ਕੱਢਿਆ ਜਾਵੇ ਅਤੇ ਬੰਦ ਰਖਿਆ ਜਾਵੇ। ਹੋਰ ਇਹ ਵੀ ਕਿ ਐਸ. ਡੀ. ਐਮ. ਦੇ ਮੁਤਾਬਕ ਉਪਰੋਕਤ ਦੱਸੇ ਗਏ ਵਿਅਕਤੀਆਂ ਨੂੰ ਜਲੂਸ ਨਾ ਕੱਢਣ ਅਤੇ ਬੰਦ ਰੱਖਣ ਲਈ ਪ੍ਰੇਰਿਤ ਕੀਤਾ ਗਿਆ। ਪਰੰਤੂ ਉਹ ਰਜ਼ਾਮੰਦ ਨਾ ਹੋਏ। ਐਸ. ਡੀ. ਐਮ. ਨੇ ਆਪਣੇ ਹਲਫ਼ਨਾਮੇ ਵਿਚ ਹੋਰ ਇਹ ਵੀ ਬਿਆਨ ਦਿੱਤਾ ਕਿ ਫਿਰ ਉਸ ਨੇ ਇਕੱਠੇ ਹੋਏ ਵਿਅਕਤੀਆਂ ਨੂੰ ਨਕੋਦਰ ਦੀ ਸੰਘਣੀ ਵਸੋਂ ਵਾਲੇ ਇਲਾਕੇ ਦੇ ਬਜ਼ਾਰਾਂ ਵਿਚੋਂ ਜਲੂਸ ਨਾ ਕੱਢਣ ਲਈ ਪ੍ਰੇਰਿਆ ਸੀ। ਕਿਸੇ ਵੀ ਵਿਅਕਤੀ ਨੂੰ ਉਸ ਦੀ ਦੁਕਾਨ ਜਾਂ

ਹੋਰ ਅਦਾਰੇ ਬੰਦ ਕਰਾਉਣ ਲਈ ਜ਼ੋਰ ਨਹੀਂ ਪਾਇਆ ਜਾਣਾ ਚਾਹੀਦਾ। ਸ੍ਰੀ ਦਰਬਾਰਾ ਸਿੰਘ ਗੁਰੂ, ਐਡੀਸ਼ਨਲ ਡਿਪਟੀ ਕਮਿਸ਼ਨਰ ਨੂੰ ਸ਼ਾਮ ਦੇ 5.45 ਵਜੇ ਸਥਿਤੀ ਬਾਰੇ ਜਾਣਕਾਰੀ ਦੇ ਦਿੱਤੀ ਗਈ ਸੀ। ਐਸ. ਡੀ. ਐਮ ਨੇ ਨਕੋਦਰ ਵਿਖੇ ਸਥਿਤ ਕਾਲਜਾਂ ਨੂੰ ਬੰਦ ਕਰਨ ਦੇ ਹੁਕਮ ਜਾਰੀ ਕਰ ਦਿੱਤੇ ਗਏ ਸਨ।

35. ਸਰਵਸ਼੍ਰੀ ਸੁਭਾਸ਼ ਗੁਪਤਾ, ਸਪੁੱਤਰ ਸ੍ਰੀ ਮੋਹਨ ਲਾਲ ਗੁਪਤਾ, ਮਾਲਕ ਮਿਲ ਅਤੇ ਉਸ ਦੀ ਪਤਨੀ ਸ੍ਰੀਮਤੀ ਸਤਨਾਮ ਕੌਰ ਅਤੇ ਹੋਰਨਾਂ ਨੇ ਇਹ ਧਮਕੀ ਦਿੱਤੀ ਸੀ ਕਿ ਜੇਕਰ "ਪਵਿੱਤਰ ਬੀੜਾਂ' ਗੋਇੰਦਵਾਲ ਸਾਹਿਬ ਲਿਜਾਈਆਂ ਗਈਆਂ ਤਾਂ ਉਸ ਸੂਰਤ ਵਿਚ ਇਸ ਕਾਰਵਾਈ ਦੇ ਭਿਆਨਕ ਸਿੱਟੇ ਨਿਕਲਣਗੇ। ਭਾਵੇਂ ਸ੍ਰੀ ਸਰਜੀਤ ਸਿੰਘ ਰਾਜਪੂਤ, ਐਸ. ਡੀ. ਐਮ. ਅਤੇ ਸ੍ਰੀ ਗੋਪਾਲ ਸਿੰਘ ਘੁੰਮਣ, ਡੀ. ਐਸ. ਪੀ. ਦੇ ਮੁਤਾਬਕ ਮਿਤੀ 2 ਫਰਵਰੀ, 1986 ਨੂੰ ਗੁਰਦੁਆਰੇ ਵਿਚ ਇਕੱਠੇ ਹੋਏ ਵਿਅਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਜਲੀਆਂ ਹੋਈਆਂ ਬੀੜਾਂ ਨੂੰ ਗੋਇੰਦਵਾਲ ਸਾਹਿਬ ਲਿਜਾਣ ਲਈ ਰਜ਼ਾਮੰਦ ਹੋ ਗਏ ਸਨ ਪਰੰਤੂ ਸ੍ਰੀ ਗੁਰਚਰਨ ਸਿੰਘ ਦੁਆਰਾ ਕੀਤੇ ਹਲਫਨਾਮੇ ਮੁਤਾਬਕ ਸਿੱਖ ਭਾਈਚਾਰੇ ਨੇ ਸਮੁੱਚੇ ਤੌਰ ਤੇ ਕਿਸੇ ਸੀਨੀਅਰ ਪੁਲਿਸ ਅਫਸਰ ਦੁਆਰਾ ਤੀਬਰ ਤਫਤੀਸ਼ ਦੀ ਮੰਗ ਕੀਤੀ ਸੀ ਅਤੇ ਸਿੱਖ ਭਾਈਚਾਰੇ ਦਾ ਕੋਈ ਵੀ ਮੈਂਬਰ ਪਵਿੱਤਰ ਬੀੜਾਂ ਦੇ ਸਸਕਾਰ ਲਈ ਰਜ਼ਾਮੰਦ ਨਹੀਂ ਸੀ ਹੋਇਆ। ਸ੍ਰੀ ਗੁਰਚਰਨ ਸਿੰਘ ਦੇ ਹਲਫਨਾਮੇ ਵਿਚ ਦਰਜ ਤੱਥਾਂ ਦੀ ਸ੍ਰੀ ਸੁਭਾਸ਼ ਚੰਦਰ ਗੁਪਤਾ, ਸੂਰਜ ਪ੍ਰਕਾਸ਼ ਦੇ ਹਲਫਨਾਮਿਆਂ ਤੋਂ ਪ੍ਰੋੜਤਾ ਹੁੰਦੀ ਹੈ ਕਿਉਂਕਿ ਉਹਨਾਂ ਮੁਤਾਬਕ ਵੀ ਸਿੱਖਾਂ ਨੇ ਜਲੀਆਂ ਹੋਈਆਂ ਬੀੜਾਂ ਦੇ ਨਿਪਟਾਰੇ ਦਾ ਵਿਰੋਧ ਕੀਤਾ ਸੀ ਅਤੇ ਸ੍ਰੀਮਤੀ ਸਤਨਾਮ ਕੌਰ ਨੇ ਇਹ ਧਮਕੀ ਦਿੱਤੀ ਸੀ ਕਿ ਜਲੀਆਂ ਹੋਈਆਂ ਪਵਿੱਤਰ ਬੀੜਾਂ ਨੂੰ ਲਿਜਾਣ ਲਈ ਲਿਆਂਦੀ ਮੈਟਾਡੋਰ ਉਸ ਦੀ ਲਾਸ਼ ਤੋਂ ਗੁਜ਼ਰ ਕੇ ਜਾਵੇਗੀ।

36. ਵਧੀਕ ਜ਼ਿਲ੍ਹਾ ਮੈਜਿਸਟ੍ਰੇਟ ਅਤੇ ਸੀਨੀਅਰ ਸੁਪਰਡੈਂਟ ਪੁਲਿਸ ਮਿਤੀ 3 ਫਰਵਰੀ, 1986 ਨੂੰ ਸਵੇਰੇ 9.00 ਵਜੇ ਨਕੋਦਰ ਥਾਣੇ ਪਹੁੰਚੇ ਅਤੇ ਉਥੇ ਉਹਨਾਂ ਨੂੰ ਇਹ ਸੂਚਨਾ ਮਿਲੀ ਕਿ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕਾਰਜਕਰਤਾਵਾਂ ਨੇ ਨਕੋਦਰ-ਜਲੰਧਰ ਸੜਕ ਉਤਲੇ ਨਹਿਰ ਦੇ ਪੁੱਲ ਉਤੇ ਆਵਾਜਾਈ ਰੋਕ ਲਈ ਹੈ। ਉਹ ਘਟਨਾ ਸਥਲ ਤੇ ਗਏ ਅਤੇ ਉਹਨਾਂ ਦੇਖਿਆ ਕਿ ਇਕ ਬਸ, ਜਿਸ ਦੇ ਟਾਇਰਾਂ ਦੀ ਹਵਾ ਕੱਢੀ ਹੋਈ ਹੈ, ਸੜਕ ਤੇ ਖੜੀ ਹੈ ਅਤੇ ਪਰਮਜੀਤ ਸਿੰਘ ਮੱਲ੍ਹੀ, ਬੱਸ ਦੀ ਛੱਤ ਤੋਂ ਲੜਕਿਆਂ ਨੂੰ ਜੋ ਸੜਕ ਤੇ ਚੌਂਕੜੀ ਮਾਰ ਕੇ ਬੈਠੇ ਸਨ, ਨੂੰ ਸੰਬੋਧਨ ਕਰ ਰਿਹਾ ਹੈ, ਅਗਵਾਈ ਸਥਾਨਕ ਦਲ ਦੇ ਵਰਕਰ ਅਤੇ ਨਗਰ ਦੇ ਹੋਰ ਵਿਅਕਤੀ ਕਰ ਰਹੇ ਸਨ। ਕਝ ਵਿਅਕਤੀ ਗੁਰਦੁਆਰਾ ਸਾਹਿਬ ਵੱਲ ਗਏ ਜਦੋਂ ਕਿ ਦੂਜੇ ਵਿਅਕਤੀ ਜਿਹਨਾਂ ਵਿਚ ਜ਼ਿਆਦਾਤਰ ਨੌਜਵਾਨ ਸਨ, ਜਿਹਨਾਂ ਦੀ ਅਗਵਾਈ ਏ. ਆਈ. ਐਸ. ਐਸ. ਐਫ. ਦੇ ਕਾਰਜਕਰਤੇ ਕਰ ਰਹੇ ਸਨ, ਸਬਜ਼ੀ ਮੰਡੀ ਵਲ ਗਏ, ਉਹ ਸਾਰੇ ਤਹਿਸੀਲ ਬਜ਼ਾਰ ਅਤੇ ਹਸਪਤਾਲ ਸੜਕ ਤੋਂ ਲੰਘਦੇ ਹੋਏ ਥਾਣੇ ਪਹੁੰਚੇ ਅਤੇ ਲਾਠੀਆਂ ਨਾਲ ਬੰਦ ਪਈਆਂ ਦੁਕਾਨਾਂ ਨੂੰ ਕੁਝ ਨੁਕਸਾਨ ਪਹੁੰਚਾਇਆ। ਏ. ਡੀ. ਸੀ. ਅਤੇ ਐਸ. ਡੀ. ਐਮ. ਦੁਆਰਾ ਹੋਰ ਇਹ ਬਿਆਨ ਵੀ ਦਿੱਤਾ ਗਿਆ ਕਿ ਸ੍ਰੀ ਕੁਲਦੀਪ ਸਿੰਘ ਵਡਾਲਾ

ਮੈਂਬਰ, ਵਿਧਾਨ ਸਭਾ, ਨਕੋਦਰ ਵੀ ਉਥੇ ਆਏ ਅਤੇ ਉਹ ਅਧਿਕਾਰੀਆਂ ਨੂੰ ਮਿਲੇ। ਸਥਾਨਕ ਅਧਿਕਾਰੀਆਂ ਦੇ ਮੁਤਾਬਕ ਏ. ਆਈ. ਐਸ. ਐਸ. ਐਫ. ਕਾਰਕੁਨਾਂ ਨੇ ਆਪਣਾ ਧਰਨਾ ਹਟਾ ਦਿੱਤਾ ਅਤੇ ਲਗਭਗ ਸ਼ਾਮ ਦੇ 4.30 ਵਜੇ ਖਿੰਡ-ਪੁੰਡ ਗਏ। ਉਸ ਤੋਂ ਬਾਅਦ ਵਧੀਕ ਜ਼ਿਲ੍ਹਾ ਮੈਜਿਸਟਰੇਟ ਆਪਣੇ ਨਾਲ ਹੋਰ ਅਫ਼ਸਰਾਂ ਸਮੇਤ ਗੁਰਦੁਆਰਾ ਸ਼੍ਰੀ ਗੁਰੂ ਅਰਜਨ ਦੇਵ ਨੂੰ ਗਏ। ਸ਼ਾਮ ਦੇ ਤਕਰੀਬਨ 7.00 ਵਜੇ ਜਦੋਂ ਉਹ ਅਜੇ ਵੀ ਉਥੇ ਹੀ ਸੀ, ਉਸ ਨੂੰ ਇਹ ਪਤਾ ਲੱਗਾ ਕਿ ਸ਼੍ਰੀ ਰਮਾ ਕਾਂਤ ਜਲੋਟਾ ਅਤੇ ਹਿੰਦੂ ਸ਼ਿਵ ਸੈਨਾ ਦੇ ਨੇਤਾ ਨਕੋਦਰ ਵਿਖੇ ਪਹੁੰਚ ਗਏ ਸਨ ਅਤੇ ਹਿੰਦੂ ਸ਼ਿਵ ਸੈਨਾ ਦੇ ਕਾਰਜਕਰਤਾ ਦੁਆਰਾ ਵੀ ਇਕ ਜਲੂਸ ਕੱਢਿਆ ਗਿਆ। ਏ. ਡੀ. ਸੀ ਅਤੇ ਹੋਰਨਾਂ ਵਿਅਕਤੀਆਂ ਨੇ ਇਸ ਤੱਥ ਦੀ ਪ੍ਰਸ਼ਟੀ ਕਰਨ ਲਈ ਗੁਰਦੁਆਰਾ ਛੱਡ ਦਿੱਤਾ। ਅਤੇ ਉਸ ਨੂੰ ਇਹ ਪਤਾ ਲੱਗਾ ਕਿ ਸ਼੍ਰੀ ਰਮਾਂ ਕਾਂਤ ਜਲੋਟਾ ਨੇ ਹਿੰਦੂ ਸ਼ਿਵ-ਸੈਨਾ ਦੇ ਇਕੱਠ ਨੂੰ ਸੰਬੋਧਨ ਕੀਤਾ ਸੀ ਜਿਸ ਕਾਰਨ ਨਗਰ ਵਿਚ ਸਥਿਤੀ ਤਨਾਓ-ਪੂਰਨ ਸੀ।

37. ਗੁਰਦੁਆਰੇ ਵਿਚ ਪਵਿੱਤਰ ਬੀੜਾਂ ਦਾ ਜਲਣਾ ਇਕ ਬਹੁਤ ਵੱਡਾ ਦੁਖਾਂਤ ਸੀ। ਏ. ਡੀ. ਸੀ. ਅਤੇ ਐਸ. ਐਸ. ਪੀ. ਨੂੰ ਮਿਤੀ 2 ਫਰਵਰੀ, 1986 ਨੂੰ ਇਸ ਵਾਕਿਆ ਬਾਰੇ ਸੂਚਿਤ ਕਰ ਦਿੱਤਾ ਗਿਆ ਸੀ। ਨਕੋਦਰ ਵਿਖੇ ਅਫਸਰ ਇਹ ਜਾਨਣ ਲਈ ਆਏ ਸਨ ਕਿ ਸਿੱਖ ਭਾਈਚਾਰਾ ਸ਼ਹਿਰ ਵਿਚ ਜਲੂਸ ਕੱਢਣ ਅਤੇ ਮਿਤੀ 3 ਫ਼ਰਵਰੀ, 1986 ਨੂੰ ਬੰਦ ਰੱਖਣ ਲਈ ਬਜਿਦਾ ਸੀ ਅਤੇ ਐਸ. ਡੀ. ਐਮ. ਨੇ ਵਧੀਕ ਜ਼ਿਲ੍ਹਾ ਮੈਜਿਸਟਰੇਟ ਜਲੰਧਰ ਨੂੰ ਰਾਤ ਦੇ ਤਕਰੀਬਨ 9.45 ਵਜੇ ਇਹਨਾਂ ਘਟਨਾਵਾਂ ਤੋਂ ਜਾਣੂ ਕਰਵਾ ਦਿੱਤਾ ਸੀ ਪਰੰਤੂ ਸਥਿਤੀ ਨੂੰ ਕਾਬੂ ਰੱਖਣ ਸਬੰਧੀ ਕੋਈ ਉਪਰਾਲਾ ਨਹੀਂ ਸੀ ਕੀਤਾ ਗਿਆ ਉਹਨਾਂ ਨੇ ਸਥਿਤੀ ਦੀ ਗੰਭੀਰਤਾ ਨਹੀਂ ਸੀ ਦੇਖੀ। ਉਹਨਾਂ ਨੂੰ ਇਹ ਸੂਚਿਤ ਕੀਤਾ ਗਿਆ ਕਿ ਹਿੰਦੂ ਸ਼ਿਵ-ਸੈਨਾ ਨੇ ਵੀ ਨਗਰ ਵਿਚ ਸੰਪਤੀ ਦਾ ਨੁਕਸਾਨ ਕੀਤਾ ਸੀ। ਉਹਨਾ ਨੇ ਹਿੰਦੂ ਲੜਕਿਆਂ ਨੂੰ ਹਥਿਆਰਾਂ ਸਮੇਤ ਦੇਖਿਆ ਸੀ। ਸ਼੍ਰੀ ਗੁਰਚਰਨ ਸਿੰਘ, ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਹਲਫਨਾਮੇ ਵਿਚ ਇਹ ਦਰਸਾਇਆ ਗਿਆ ਹੈ ਕਿ ਸ਼ਾਮ ਨੂੰ ਤਕਰੀਬਨ 7.30 ਵਜੇ ਸ਼ਿਵ ਸੈਨਾ ਦੇ ਮੈਂਬਰਾਂ ਨੇ ਕਿਰਪਾਨਾਂ ਗੰਡਾਸੇ ਅਤੇ ਤ੍ਰਿਸ਼ੂਲ ਵਰਗੇ ਮਾਰੂ ਹਥਿਆਰਾਂ ਦਾ ਇਕ ਸਮਾਂਤਰ ਮੁਜ਼ਾਹਰਾ ਵੀ ਕੀਤਾ ਅਤੇ ਉਹ ਇਹੋ ਜਿਹੇ ਨਾਅਰੇ ਬੁਲੰਦ ਕਰ ਰਹੇ ਸਨ ਨੀਲੀ ਪੀਲੀ ਰਹਿਣ ਨਹੀਂ ਦੇਣੀ, ਸਤਿ ਸ਼੍ਰੀ ਅਕਾਲ ਕਹਿਣ ਨਹੀਂ ਦੇਣੀ, ਖੱਟਾ ਮਿੱਠਾ ਖਾਲਸਾ ਰਹਿਣ ਨਹੀਂ ਦੇਣਾ, ਖਾਲਸਾ ਕੱਛ ਕੜਾ ਕਿਰਪਾਨ, ਇਹਨੂੰ ਭੇਜੋ ਪਾਕਿਸਤਾਨ। ਸ਼੍ਰੀ ਸੁਰਜੀਤ ਸਿੰਘ ਰਾਜਪੂਤ ਐਸ. ਡੀ. ਐਮ. ਨੇ ਕਮਿਸ਼ਨ ਵਲੋਂ ਨਿਰੀਖਣ ਕਰਦੇ ਸਮੇਂ ਇਹ ਵੀ ਬਿਆਨ ਦਿੱਤਾ ਸੀ ਕਿ ਜਦੋਂ ਉਹ ਗੁਰਦੁਆਰੇ ਵਿਚ ਸਨ ਤਾਂ ਉਹਨਾਂ ਨੂੰ ਇਹ ਪਤਾ ਲੱਗਾ ਕਿ ਸ਼ਿਵ-ਸੈਨਾ ਦੇ ਲੋਕ ਮੰਦਰ ਵਿਚ ਇਕੱਠੇ ਹੋਏ ਸਨ ਜਿੱਥੇ ਸ਼੍ਰੀ ਰਮਾਂ ਕਾਂਤ ਜਲੋਟਾ ਵੀ ਆਇਆ ਸੀ ਅਤੇ ਕਿ ਉਹਨਾਂ ਨੇ ਇਕ ਜਲੂਸ ਕੱਢਿਆ ਸੀ। ਉਸ ਨੇ ਹੋਰ ਇਹ ਬਿਆਨ ਦਿੱਤਾ ਸੀ ਕਿ ਉਹ ਮੰਦਰ ਵਲ ਗਏ ਅਤੇ ਉਹਨਾ ਨੇ ਹੱਥਾਂ ਵਿਚ ਗੰਡਾਸੇ ਫੜੇ। ਕੁਝ ਮੋਨੇ ਨੌਜਵਾਨ ਵੀ ਵੇਖੇ ਅਤੇ ਉਸ ਨੇ ਕਾਨੂੰਨ ਤੇ ਵਿਵਸਥਾ ਦੀ ਸਥਿਤੀ ਦਾ ਅੰਦਾਜ਼ਾ ਲਗਾਇਆ, ਏ. ਡੀ. ਸੀ. ਨੇ ਕਰਫਿਊ ਲਗਾ

ਦਿੱਤਾ । ਇਹ ਇਸ ਪੜਾਅ ਤੇ ਹੀ ਐਸ. ਐਸ. ਪੀ. ਨੇ ਵੀ ਏ. ਡੀ. ਸੀ. ਨੂੰ ਕਰਫਿਊ ਨਾ ਲਗਾਉਣ ਦਾ ਸੁਝਾਓ ਦਿੱਤਾ ਸੀ। ਏ. ਡੀ. ਸੀ ਨੇ ਆਪਣੇ ਹਲਫਨਾਮੇ ਵਿਚ ਇਹ ਬਿਆਨ ਦਿੱਤਾ ਸੀ ਕਿ ਉਸ ਦੀ ਇਸ ਗੱਲੋਂ ਤਸੱਲੀ ਹੈ ਕਿ ਫੌਰੀ ਨਿਰੋਧਕ ਤੇ ਤੇਜ਼ੀ ਵਾਲੇ ਉਪਰਾਲੇ ਵਜੋਂ ਕਰਫਿਊ ਲਗਾਇਆ ਜਾਣਾ ਜ਼ਰੂਰੀ ਸੀ । ਸ੍ਰੀ ਇਜ਼ਹਾਰ ਆਲਮ, ਐਸ. ਐਸ. ਪੀ. ਨੇ ਕਮਿਸ਼ਨਰ ਦੇ ਸਾਹਮਣੇ ਇਹ ਵੀ ਬਿਆਨ ਦਿੱਤਾ ਸੀ ਕਿ 3 ਤਾਰੀਖ ਦੀ ਸ਼ਾਮ ਨੂੰ ਗੁਰਦੁਆਰਾ ਛੱਡਣ ਉਪਰੰਤ ਅਤੇ ਨਗਰ ਵਿਚ ਜਾਂਦੇ ਹੋਏ ਲੋਕਾ ਅਤੇ ਵਿਸ਼ੇਸ਼ ਕਰਕੇ ਹਿੰਦੂ ਲੜਕਿਆਂ ਦੇ ਗਰੁੱਪਾਂ ਨੂੰ ਹਿੰਸਾ ਲਈ ਤਿਆਰ ਹੁੰਦੇ ਹੋਏ ਦੇਖਦੇ ਸਮੇਂ, ਉਸ ਨੇ ਆਪਣੇ ਇਹ ਵਿਚਾਰ ਬਣਾਇਆ ਕਿ ਸ਼ਾਂਤੀ ਭੰਗ ਹੋਣ ਦਾ ਖਤਰਾ ਸੀ । ਇਨਸਪੈਕਟਰ ਜਸਕੀਰਤ ਸਿੰਘ, ਐਸ. ਐਚ. ਓ. ਨਕੋਦਰ ਨੇ ਇਹ ਵੀ ਬਿਆਨ ਦਿੱਤਾ ਕਿ ਏ. ਆਈ. ਐਸ. ਐਫ. ਨੇ ਸ਼ਹਿਰ ਵਿਚ ਜਲੂਸ ਕੱਢਿਆ ਸੀ ਅਤੇ ਕੁਝ ਸੰਪਤੀ ਦਾ ਨੁਕਸਾਨ ਵੀ ਕੀਤਾ ਸੀ ਅਤੇ ਭਾਰਤੀ ਦੰਡਾਵਲੀ ਕੋਡ ਦੀਆ ਧਾਰਾਵਾਂ 124 ਏ, 188, 148, 149 ਅਤੇ 506 ਦੇ ਤਹਿਤ ਕੇਸ ਪਹਿਲੀ ਸੂਚਨਾ ਰਿਪੋਰਟ ਨੰ: 51 ਦਰਜ ਕੀਤਾ ਗਿਆ ਸੀ ਅਤੇ ਕਿ ਉਸੇ ਸ਼ਾਮ ਹਿੰਦੂ ਸ਼ਿਵ ਸੈਨਾ ਦੇ ਲੋਕਾਂ ਨੇ ਜਲੂਸ ਕੱਢਿਆ ਅਤੇ ਕੁਝ ਜਾਇਦਾਦ ਦਾ ਨੁਕਸਾਨ ਵੀ ਕੀਤਾ ਜਿਸ ਦੇ ਸਬੰਧ ਵਿਚ ਕੇਸ ਪਹਿਲੀ ਸੂਚਨਾ ਰਿਪੋਰਟ ਨੰ: 52 ਦਰਜ ਕੀਤੀ ਗਈ ਸੀ ।

38. ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਦੇ ਜਲਾਏ ਜਾਣ ਸਬੰਧੀ ਕੇਸ ਪਹਿਲੀ ਸੂਚਨਾ ਰਿਪੋਰਟ ਨੰ: 50 ਦਰਜ ਕੀਤੀ ਜਾ ਚੁੱਕੀ ਸੀ, ਪਰੰਤੂ ਇਉਂ ਜਾਪਦਾ ਹੈ ਕਿ ਪੁਲਿਸ ਅਫ਼ਸਰਾਂ ਦੀ ਇਹਨਾਂ ਤੱਥਾਂ ਤੇ ਹੀ ਤਸੱਲੀ ਰਹੀ ਕਿ ਕੋਈ ਵੀ ਵਿਅਕਤੀ ਗੁਰਦੁਆਰੇ ਦੇ ਅੰਦਰ ਆਉਂਦਿਆਂ ਜਾਂ ਗੁਰਦੁਆਰੇ ਦੇ ਬਾਹਰ ਜਾਂਦਿਆਂ ਨਹੀਂ ਦੇਖਿਆ ਗਿਆਂ ਸੀ ਅਤੇ ਅੱਗ ਲੱਗਣ ਦੀ ਘਟਨਾ ਇਤਫਾਕੀਆ ਸੀ । ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੀ ਪੁਲਿਸ ਅਫ਼ਸਰਾਂ ਦੇ ਇਸ ਨਤੀਜੇ ਨਾਲ ਤਸੱਲੀ ਨਹੀਂ ਸੀ ਹੋਈ ਕਿ ਅੱਗ ਲੱਗਣ ਦੀ ਘਟਨਾ ਇਤਫਾਕੀਆ ਸੀ ਅਤੇ ਇਸ ਨੂੰ ਦੇਖਦੇ ਹੋਏ ਇਹ ਜ਼ਰੂਰੀ ਸੀ ਕਿ ਇਸ ਮਾਮਲੇ ਸਬੰਧੀ ਕੁਝ ਤਫਤੀਸ਼ ਕਰਨ ਦੇ ਹੁਕਮ ਅਵੱਸ਼ ਜਾਰੀ ਕੀਤੇ ਗਏ ਹੋਣਗੇ । ਕਿਉਂ ਜੋ ਪੁਲਿਸ ਨੇ ਕਿਸੇ ਵੀ ਵਿਅਕਤੀ ਦਾ ਨਿਰੀਖਣ ਨਹੀਂ ਕੀਤਾ ਅਤੇ ਤਫਤੀਸ਼ ਨਹੀਂ ਕੀਤੀ, ਇਸ ਲਈ ਸਿੱਖ ਭਾਈਚਾਰੇ ਦੀ ਤਸੱਲੀ ਨਹੀਂ ਸੀ ਹੋਈ ਅਤੇ ਉਹਨਾਂ ਨੇ 3 ਫਰਵਰੀ, 1986 ਨੂੰ ਨਗਰ ਵਿਚ ਜਲੂਸ ਕੱਢਣ ਅਤੇ ਬੰਦ ਰੱਖਣ ਦਾ ਵੀ ਫੈਸਲਾ ਕੀਤਾ ਸੀ । ਇਸੇ ਸਮੇਂ ਦੌਰਾਨ, ਏ. ਆਈ. ਐਸ. ਐਫ. ਦੇ ਕਾਰਜਕਰਤਾ ਵੀ ਆ ਗਏ ਅਤੇ ਉਹ ਸਹਿਰ ਵਿਚ ਪ੍ਰਵੇਸ਼ ਕਰ ਗਏ ਅਤੇ ਇਹ ਇਲਜ਼ਾਮ ਲਗਾਇਆ ਜਾਂਦਾ ਹੈ ਕਿ ਉਹਨਾਂ ਨੇ ਸੰਪਤੀ ਨੂੰ ਕੁੱਝ ਨੁਕਸਾਨ ਪਹੁੰਚਾਇਆ ਸੀ । ਸ਼ਿਵ-ਸੈਨਾ ਦੇ ਲੋਕਾਂ ਨੇ ਜਲੂਸ ਕੱਢਿਆ ਅਤੇ ਨਵੇਂ ਸ਼ਸਤਰਾ ਦਾ ਦਿਖਾਵਾ ਕੀਤਾ ਸੀ । ਸ੍ਰੀ ਸੁਰਜੀਤ ਸਿੰਘ ਰਾਜਪੂਤ, ਐਸ. ਡੀ. ਐਮ. ਨਕੋਦਰ ਦੀ ਇਹ ਗਵਾਹੀ ਸੀ ਕਿ 3 ਫਰਵਰੀ, 1986 ਨੂੰ ਸ਼ਾਮ ਦੇ ਸਮੇਂ ਤਕਰੀਬਨ 7.00 ਵਜੇ ਉਸ ਨੂੰ ਇਹ ਪਤਾ ਲਗਾ ਕਿ ਹਿੰਦੂ ਸ਼ਿਵ-ਸੈਨਾ ਦੇ ਕਾਰਜਕਾਰਤਾ ਮੰਦਰ ਵਿਚ ਇਕੱਠੇ ਹੋਏ ਸਨ. ਅਤੇ ਉਹਨਾਂ ਨੇ ਇਕ ਜਲੂਸ ਕੱਢਿਆ ਸੀ । ਇਹ ਜਾਪਦਾ ਹੈ ਕਿ ਉਦੋਂ ਤਕ ਪ੍ਰਸ਼ਾਸਨ ਦੁਆਰਾ ਸਥਿਤੀ ਨੂੰ ਕਾਬੂ ਵਿਚ ਰੱਖਣ ਲਈ ਕੋਈ ਕਦਮ ਨਹੀਂ ਸੀ ਚੁੱਕਿਆ ਗਿਆ

ਭਾਵੇਂ ਕਿ ਸ਼ਹਿਰ ਵਿਚ ਦਫਾ 144 ਦਾ ਪਹਿਲਾ ਹੀ ਐਲਾਨ ਕੀਤਾ ਜਾ ਚੁੱਕਾ ਸੀ, ਪਰੰਤੂ ਫਿਰ ਵੀ ਸਥਿਤੀ ਨੂੰ ਆਮ ਵਰਗੀ ਰੱਖਣ ਲਈ ਕਿਸੇ ਵਿਅਕਤੀ ਨੂੰ ਹਿਰਾਸਤ ਵਿਚ ਨਹੀਂ ਸੀ ਲਿਆ ਗਿਆ ਜਾਂ ਸੁਰੱਖਿਅਤ ਨਹੀਂ ਸੀ ਕੀਤਾ ਗਿਆ। ਇਹਨਾਂ ਸਾਰੀਆਂ ਘਟਨਾਵਾਂ ਸਦਕਾ ਸ਼ਹਿਰ ਵਿਚ ਕਾਨੂੰਨ ਅਤੇ ਵਿਵਸਥਾ ਦੀ ਸਥਿਤੀ ਵਿਗੜ ਗਈ ਸੀ ਅਤੇ ਕਰਫਿਊ ਲਗਾ ਦਿੱਤਾ ਗਿਆ ਸੀ। ਕਰਫਿਊ ਉਸ ਤੋਂ ਵੀ ਪਹਿਲਾਂ ਲਗਾਇਆ ਜਾ ਸਕਦਾ ਸੀ ਜਦੋਂ ਏ. ਆਈ. ਐਸ. ਐਫ. ਦੇ ਨੇਤਾਵਾਂ ਨੇ ਪੁਲਿਸ ਦੇ ਸਾਹਮਣੇ ਮੁਜ਼ਾਹਰਾ ਕੀਤਾ ਸੀ ਅਤੇ ਲੋਕਾਂ ਨੂੰ ਅਗਲੇ ਦਿਨ ਸ਼ੇਰਪੁਰ ਪੁਲ ਤੇ ਇਕੱਠੇ ਹੋਣ ਲਈ ਕਿਹਾ ਗਿਆ ਸੀ ਅਤੇ ਇਹ ਅਨੁਮਾਨ ਲਗਾਇਆ ਜਾ ਸਕਦਾ ਸੀ ਕਿ ਕਾਨੂੰਨ ਤੇ ਵਿਵਸਥਾ ਦੀ ਸਥਿਤੀ ਵਿਗੜਨੀ ਸ਼ੁਰੂ ਹੋ ਗਈ ਸੀ। ਇਥੋਂ ਤੱਕ ਕਿ ਵਧੀਕ ਡਿਪਟੀ ਕਮਿਸ਼ਨਰ ਸ਼੍ਰੀ ਗੁਰੂ ਨੇ ਆਪਣੀ ਜਿਰ੍ਹਾ ਦੌਰਾਨ ਇਹ ਗੱਲ ਮੰਨੀ ਸੀ ਕਿ ਮਿਤੀ 2 ਫਰਵਰੀ, 1986 ਨੂੰ ਰਾਤ ਦੇ ਤਕਰੀਬਨ 9-30 ਵਜੇ ਜਦੋਂ ਉਹਨਾਂ ਨੂੰ ਇਹ ਪਤਾ ਲਗਾ ਕਿ ਇਕ ਫਿਰਕੇ ਦੇ ਲੋਕਾਂ ਨੇ ਮਾਤਮੀ ਜਲੂਸ ਕੱਢਿਆ ਸੀ। ਉਹਨਾਂ ਨੇ ਇਹ ਮਹਿਸੂਸ ਕੀਤਾ ਕਿ ਇਹ ਕਾਨੂੰਨ ਤੇ ਵਿਵਸਥਾ ਦੀ ਸਮੱਸਿਆ ਹੋ ਸਕਦੀ ਹੈ। ਇਹਨਾ ਹਾਲਤਾਂ ਕਰਕੇ ਏ. ਡੀ. ਸੀ. ਨੇ ਨਕੋਦਰ ਨਗਰ ਦੀਆਂ ਮਿਉਂਸਿਪਲ ਸੀਮਾਵਾਂ ਦੇ ਅੰਦਰ-ਅੰਦਰ ਕਰਫਿਊ ਲਗਾ ਦਿੱਤਾ ਸੀ।

40. ਵਧੀਕ ਡਿਪਟੀ ਕਮਿਸ਼ਨਰਾਂ ਅਤੇ ਐਸ. ਐਸ. ਪੀ. ਮਿਤੀ 3 ਫਰਵਰੀ, 1986 ਨੂੰ ਜਲੰਧਰ ਵਾਪਸ ਆ ਗਏ ਸਨ। ਇਹ ਸ੍ਰੀ ਸੁਰਜੀਤ ਸਿੰਘ ਰਾਜਪੂਤ, ਐਸ. ਡੀ. ਐਮ. ਦੇ ਹਲਫਨਾਮੇ ਵਿਚ ਦੱਸਿਆ ਗਿਆ ਹੈ ਕਿ ਸਥਿਤੀ 4 ਫਰਵਰੀ, 1986 ਨੂੰ ਉਹ ਨਕੋਦਰ ਥਾਣੇ ਵਿਚ ਹਾਜ਼ਰ ਸੀ, ਜਦੋਂ ਸਵੇਰੇ ਤਕਰੀਬਨ 9.00 ਵਜੇ ਇਹ ਸੂਚਨਾ ਮਿਲੀ ਕਿ ਬਾਬਾ ਜੋਗਿੰਦਰ ਸਿੰਘ ਯੂਨਾਈਟਡ (ਸਾਂਝੇ) ਅਕਾਲੀ ਦਲ ਦਾ ਕਨਵੀਨਰ, ਜਲੰਧਰ-ਨਕੋਦਰ ਸੜਕ ਉਤੇ ਸ਼ੇਰਪੁਰ ਪੁਲ ਵਾਲੇ ਪਾਸੇ ਤੋਂ ਨਕੋਦਰ ਨਗਰ ਦੇ ਕਰਫਿਊ ਵਾਲੇ ਇਲਾਕੇ ਅੰਦਰ ਦਾਖਲ ਹੋਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਹ ਆਪਣੇ ਹੋਰ ਅਫਸਰਾਂ ਸਮੇਤ ਘਟਨਾ-ਸਥਲ ਤੇ ਪਹੁੰਚਿਆ ਅਤੇ ਬਾਬਾ ਜੋਗਿੰਦਰ ਸਿੰਘ ਨਾਲ ਗੱਲ ਬਾਤ ਕਰਨੀ ਸ਼ੁਰੂ ਕਰ ਦਿੱਤੀ। ਇਸ ਸਮੇਂ ਦੌਰਾਨ ਵਧੀਕ ਜ਼ਿਲ੍ਹਾ ਮੈਜਿਸਟ੍ਰੇਟ ਅਤੇ ਐਸ. ਐਸ. ਪੀ., ਜਲੰਧਰ ਵੀ ਉਥੇ ਪਹੁੰਚ ਗਏ ਅਤੇ ਉਹ ਬਾਬਾ ਜੋਗਿੰਦਰ ਸਿੰਘ ਨੂੰ ਸ਼ਹਿਰ ਵਿਚ ਦਾਖਲ ਨਾ ਹੋਣ ਲਈ ਮਨਾਉਣ ਲਗੇ ਅਤੇ ਅੰਤ ਨੂੰ ਉਹ ਘਟਨਾ-ਸਥਾਨ ਛੱਡ ਗਿਆ। ਐਸ. ਡੀ. ਐਮ. ਦੇ ਹਲਫਨਾਮੇ ਵਿਚ ਹੋਰ ਇਹ ਵੀ ਦਰਸਾਇਆ ਗਿਆ ਹੈ ਕਿ ਜਲੰਧਰ-ਨਕੋਦਰ ਸੜਕ ਉਤੇ ਏ. ਆਈ. ਐਸ. ਐਸ. ਦੇ ਕਾਰਜਕਰਤਾ ਵੀ ਵਾਪਸ ਮੁੜ ਗਏ ਅਤੇ ਮਾਲੜੀ ਵੱਲ ਚਲੇ ਗਏ। ਮਿਤੀ 4 ਫਰਵਰੀ, 1986 ਨੂੰ ਦੁਪਹਿਰ ਦੇ ਸਮੇਂ ਪੁਲਿਸ ਨੂੰ ਇਹ ਸੂਚਨਾ ਮਿਲੀ ਕਿ ਏ. ਆਈ. ਐਸ. ਐਸ. ਐਫ. ਕਾਰਜਕਰਤਾ ਅਤੇ ਹੋਰ ਸਿੱਖ ਵੱਡੀ ਗਿਣਤੀ ਵਿਚ ਪਿੰਡ ਮਾਲੜੀ ਦੇ ਗੁਰਦੁਆਰੇ ਵਿਖੇ ਇਕੱਤਰ ਹੋਏ ਸਨ। ਅਜਿਹੇ ਲੋਕਾਂ ਦਾ ਸ਼ਹਿਰ ਵਿਚ ਪ੍ਰਵੇਸ਼ ਰੋਕਣ ਲਿਲਈ ਮਾਲੜੀ-ਨਕੋਦਰ ਸੜਕ, ਜਲੰਧਰ-ਨਕੋਦਰ ਸੜਕ ਅਤੇ

ਕਪੂਰਥਲਾ-ਨਕੋਦਰ ਸੜਕ ਉਤੇ ਪੁਲਿਸ ਤੈਨਾਤ ਕਰ ਦਿੱਤੀ ਗਈ ਸੀ । ਸ੍ਰੀ ਸੁਰਜੀਤ ਸਿੰਘ ਐਸ. ਪੀ. ਓ. ਡਿਟੈਕਟਿਵ ਨੂੰ ਮਾਲੜੀ-ਨਕੋਦਰ ਸੜਕ ਅਤੇ ਜਲੰਧਰ-ਨਕੋਦਰ ਸੜਕ ਦਾ ਇਨਚਾਰਜ ਥਾਪਿਆ ਗਿਆ । ਸ੍ਰੀ ਏ. ਕੇ. ਸ਼ਰਮਾ, ਐਸ. ਪੀ. (ਆਪ੍ਰੇਸ਼ਨ) ਨੂੰ ਕਪੂਰਥਲਾ-ਨਕੋਦਰ ਸੜਕ ਦਾ ਇਨਚਾਰਜ ਲਗਾਇਆ ਗਿਆ ਸੀ, ਸਰਵ ਸ੍ਰੀ ਜੀ. ਐਸ. ਘੁੰਮਣ, ਡੀ. ਐਸ. ਪੀ. ਅਤੇ ਜਸਕੀਰਤ ਸਿੰਘ, ਐਸ. ਐਚ. ਓ. ਨਕੋਦਰ ਵੀ ਸ੍ਰੀ ਏ. ਕੇ. ਸ਼ਰਮਾ ਦੇ ਨਾਲ ਸਨ । ਸ੍ਰੀ ਏ. ਕੇ. ਸ਼ਰਮਾ ਦੇ ਕੋਲ ਸੀ. ਆਰ. ਪੀ. ਐਫ., ਬੀ. ਐਸ. ਐਫ. ਅਤੇ ਜ਼ਿਲ੍ਹਾ ਪੁਲਿਸ ਦੀ ਕੁਲ ਗਿਣਤੀ 100 ਵਿਅਕਤੀ ਸੀ । ਸ਼੍ਰੀ ਏ. ਕੇ. ਸ਼ਰਮਾ ਅਨੁਸਾਰ 1,200 ਤੋਂ ਅਧਿਕ ਵਿਅਕਤੀਆਂ ਦੀ ਭੀੜ ਸ਼ੇਰਪੁਰ ਪੁਲ ਵਿਖੇ ਇਕੱਠੀ ਹੋਈ ਸੀ ਅਤੇ ਉਹਨਾਂ ਲੋਕਾਂ ਨੂੰ ਸ੍ਰੀ ਪਰਮਜੀਤ ਸਿੰਘ ਮੱਲੀ ਨੇ ਸੰਬੋਧਨ ਕੀਤਾ ਸੀ ਤੇ ਅਰਦਾਸ ਕੀਤੀ ਗਈ ਸੀ ਤਾਂ ਜੋ ਉਹ ਸ਼ਹਿਰ ਵਿਚ ਸਫਲਤਾ ਪੂਰਵਕ ਦਾਖਲ ਹੋ ਸਕਣ ਅਤੇ ਭੀੜ ਅਧਿੱਕ ਹਿੰਸਾ ਦੇ ਰੌਂਅ ਵਿਚ ਸੀ ਅਤੇ ਉਹ ਕਰਫਿਊ ਹੁਕਮਾਂ ਦੀ ਉਲੰਘਣਾ ਕਰਨ ਲਈ ਉਤਾਰੂ ਸੀ । ਸ਼੍ਰੀ ਸ਼ਰਮਾ ਨੇ ਹੋਰ ਇਹ ਗਵਾਹੀ ਦਿੱਤੀ ਕਿ ਉਸ ਨੇ ਪੁਲਿਸ ਕਰਮਚਾਰੀਆਂ ਨੂੰ ਜਰੂਰਤ ਪੈਣ ਉਤੇ ਵਿਅਕਤੀਆਂ ਅਤੇ ਸਰਕਾਰੀ ਸੰਪਤੀ ਦਾ ਬਚਾਉ ਕਰਨ ਲਈ ਕਾਰਵਾਈ ਹਿਤ ਤਿਆਰ ਰਹਿਣ ਦਾ ਹੁਕਮ ਦਿੱਤਾ । ਉਸ ਨੇ ਹੰਝੂ-ਗੈਸ ਦਸਤੇ ਅਤੇ ਲਾਠੀ ਪਾਰਟੀ ਨੂੰ ਵੀ ਸਚੇਤ ਰਹਿਣ ਲਈ ਹੁਕਮ ਦਿੱਤਾ । ਸ੍ਰੀ ਸ਼ਰਮਾ ਦੇ ਹਲਫਨਾਮੇ ਵਿਚ ਹੋਰ ਇਹ ਵੀ ਦਰਸਾਇਆ ਗਿਆ ਹੈ ਕਿ "ਅਰਦਾਸ" ਤੋਂ ਬਾਅਦ ਸ੍ਰੀ ਪਰਮਜੀਤ ਸਿੰਘ ਮੱਲੀ ਨੇ ਭੀੜ ਪਾਸੋਂ ਪੁੱਛਿਆ "ਜਿਹੜਾ ਵਿਅਕਤੀ ਵੀ ਇਸ ਮੰਤਵ ਲਈ ਮਰਨਾ ਚਾਹੁੰਦਾ ਹੈ ਅੱਗੇ ਆਵੇ" ਅਤੇ ਉਸ ਦੇ ਜਵਾਬ ਵਿਚ ਹਰੇਕ ਵਿਅਕਤੀ ਨੇ ਕਰਨ ਜਾਂ ਮਰਨ ਲਈ ਹੱਥ ਉਚੇ ਕੀਤੇ । ਆਪਣੇ ਹਲਫਨਾਮੇ ਵਿਚ ਸ੍ਰੀ ਸ਼ਰਮਾ ਹੋਰ ਇਹ ਕਹਿੰਦਾ ਹੈ ਕਿ ਪੂਰੀ ਤਰ੍ਹਾਂ ਹਥਿਆਰਬੰਦ ਅਤੇ ਚੜ੍ਹਾਈ ਵਾਲੀ ਭੀੜ ਕਰਫਿਊ ਦੇ ਹੁਕਮ ਦੀ ਉਲੰਘਣਾ ਕਰਕੇ ਨਕੋਦਰ ਸ਼ਹਿਰ ਵਿਚ ਦਾਖਲ ਹੋਣ ਲਈ ਤਿਆਰ ਸੀ । ਸਾਰੇ ਵਿਅਕਤੀਆਂ ਨੇ ਹਿੰਦੂ-ਸ਼ਿਵ ਸੈਨਾ ਦੇ ਨੇਤਾਵਾਂ ਅਤੇ ਹੋਰਨਾਂ ਵਿਅਕਤੀਆਂ ਦੇ ਖਿਲਾਫ ਸਿੱਧੀ ਕਾਰਵਾਈ ਕਰਨ ਲਈ ਉਚੀ ਆਵਾਜ਼ ਵਿਚ ਨਾਅਰੇ ਲਗਾਏ ਅਤੇ ਹੰਝੂ-ਧੂੰਏ ਦੀ ਕਾਰਵਾਈ, ਜੋ ਸ਼ਾਇਦ ਪੁਲਿਸ ਵਰਤੋਂ ਵਿਚ ਲਿਆਵੇ, ਲਈ ਆਪਣੇ ਆਪ ਨੂੰ ਤਿਆਰ ਕਰਨ ਵਾਸਤੇ ਉਹਨਾਂ ਨੇ ਨਹਿਰ ਦੇ ਪਾਣੀ ਵਿਚ ਆਪਣੇ ਰੁਮਾਲੇ ਅਤੇ ਪਟਕੇ ਭਿਉਂ ਲਏ ਸਨ । ਸ੍ਰੀ ਸ਼ਰਮਾ ਨੇ ਹੋਰ ਇਹ ਵੀ ਗਵਾਹੀ ਦਿੱਤੀ ਕਿ ਬਾਅਦ ਦੁਪਹਿਰ 4-00 ਵਜੇ ਦੇ ਕਰੀਬ ਭੀੜ ਨੇ ਨਕੋਦਰ ਸ਼ਹਿਰ ਵੱਲ ਕੂਚ ਕਰ ਦਿੱਤਾ ਅਤੇ ਡੀ. ਐਸ. ਪੀ. ਨਕੋਦਰ, ਸ੍ਰੀ ਜੀ. ਐਸ. ਘੁੰਮਣ ਨੇ ਲਾਊਡ ਸਪੀਕਰ ਉਤੇ ਉਹਨਾਂ ਨੂੰ ਚੇਤਾਵਨੀ ਦਿੱਤੀ ਕਿ ਉਹਨਾਂ ਦਾ ਕੂਚ (ਮਾਰਚ) ਗੈਰ-ਕਾਨੂੰਨੀ ਅਤੇ ਬੇਲੋੜਾ ਹੈ ਅਤੇ ਜਦੋਂ ਤੱਕ ਕਰਫਿਊ ਲਗਾ ਹੋਇਆ ਹੈ, ਉਦੋਂ ਤੱਕ ਉਹਨਾਂ ਨੂੰ ਸ਼ਹਿਰ ਵਿਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ । ਉਸ ਨੇ ਹੋਰ ਇਹ ਵੀ ਬਿਆਨ ਦਿੱਤਾ ਕਿ ਭੀੜ ਨੇ ਉਹਨਾ ਦੀਆਂ ਬੇਨਤੀਆਂ ਤੇ ਧਿਆਨ ਨਹੀਂ ਧਰਿਆ ਅਤੇ ਪੁਲਿਸ ਤੇ ਭਾਰੀ ਮਾਤਰਾ ਵਿਚ ਇੱਟਾਂ-ਰੋੜੇ ਮਾਰਨੇ ਸ਼ੁਰੂ ਕਰ ਦਿੱਤੇ । ਕਿ ਉਸਨੇ ਹੰਝੂ-ਧੂੰਆਂ ਦਸਤੇ ਨੂੰ ਭੀੜ ਦੇ ਪਿਛਲੇ ਪਾਸੇ ਤੇ ਹੰਝੂ ਗੈਸ ਦੇ ਗੋਲੇ (ਸੈਲਜ) ਅਤੇ ਹੱਥ ਗੋਲੇ

(ਗਰਨੇਡਜ) ਸੁੱਟਣ ਲਈ ਕਿਹਾ ਕਿ ਅੰਦੋਲਨ ਕਾਰੀਆਂ ਨੇ ਅੱਗੇ ਵੱਧਣਾ ਅਤੇ ਪੁਲਿਸ ਉਤੇ ਇੱਟ-ਰੋੜੇ ਸੁੱਟਣੇ ਜਾਰੀ ਰਖਿਆ, ਕਿ ਉਸ ਨੇ ਲਾਠੀ-ਚਾਰਜ ਦਾ ਹੁਕਮ ਦਿੱਤਾ ਪਰੰਤੂ ਇਹ ਕੋਈ ਵਧੇਰੇ ਸਫਲ ਸਿੱਧ ਨਹੀਂ ਹੋਇਆ ਅਤੇ ਇਸੇ ਸਮੇਂ ਦੌਰਾਨ ਭੀੜ ਵਾਲੇ ਪਾਸਿਓਂ ਕਿਸੇ ਵਿਅਕਤੀ ਨੇ ਪੁਲਿਸ ਉਤੇ ਗੋਲੀ ਚਲਾਈ ਜਿਸ ਦੇ ਨਾਲ ਏ. ਐਸ. ਆਈ. ਜਸਵੰਤ ਸਿੰਘ ਜ਼ਖਮੀ ਹੋ ਗਿਆ। ਭੀੜ ਉਤੇ ਫੌਰਨ ਪਲਾਸਟਿਕ (ਰਬੜ ਦੀਆਂ ਗੋਲੀਆਂ) ਗੋਲੀਆਂ ਚਲਾਈਆਂ ਗਈਆਂ ਸਨ ਪਰੰਤੂ ਇਸ ਦਾ ਲੋੜੀਂਦਾ ਇਛੁੱਕ ਕੋਈ ਪ੍ਰਭਾਵ ਨਾ ਹੋਇਆ, ਕਿ ਭੀੜ ਨੇ ਕਰਫਿਊ ਵਾਲੇ ਇਲਾਕੇ ਤੋਂ 500 ਮੀਟਰ ਤੋਂ ਜਿਆਦਾ ਅੱਗੇ ਦਾ ਇਲਾਕਾ ਕਵਰ ਕਰ ਲਿਆ ਸੀ ਅਤੇ ਨਗਰ ਦੀ ਸੰਘਣੀ ਵਸੋਂ ਵਾਲੇ ਇਲਾਕੇ ਤੱਕ ਪਹੁੰਚ ਰਹੀ ਸੀ, ਕਿ ਉਸ ਨੇ ਡੀ. ਐਸ. ਪੀ. ਸ੍ਰੀ ਜੀ. ਐਸ. ਘੁੰਮਣ ਨਾਲ ਸਲਾਹ-ਮਸ਼ਵਰਾ ਕੀਤਾ ਅਤੇ ਉਚਿਤ ਕਾਰਵਾਈ ਕਰਨ ਸਬੰਧੀ ਹੁਕਮ ਦਿੱਤਾ, ਕਿ ਉਸ ਨੇ ਡੀ. ਐਸ. ਪੀ. ਨੂੰ ਸੜਕ ਦੇ ਖੱਬੇ ਪਾਸੇ ਦਾ ਇਨਚਾਰਜ ਬਣਨ ਅਤੇ ਐਸ. ਐਚ. ਓ. ਨਕੋਦਰ ਨੂੰ ਕੇਂਦਰ ਵਿਚ ਰਹਿਣ ਅਤੇ ਆਪਣੇ ਆਪ ਨੂੰ ਸੱਜੇ ਪਾਸੇ ਰਹਿਣ ਲਈ ਪ੍ਰਤੀ ਨਿਯੁਕਤ (ਡਿਪਊਟ) ਕੀਤਾ ਅਤੇ ਜਦੋਂ ਭੀੜ ਦੁਆਰਾ ਪਥਰਾਵ ਕਰਨਾ ਅਤੇ ਗੋਲੀਆਂ ਚਲਾਈਆਂ ਜਾਣੀਆਂ ਘੱਟ ਨਾ ਹੋਈਆਂ ਅਤੇ ਪੁਲਿਸ ਦੇ ਪੰਜ ਵਿਅਕਤੀ ਜ਼ਖਮੀ ਹੋ ਗਏ ਸਨ ਤਾਂ ਉਦੋਂ ਨਿਯੰਤਰਿਤ ਗੋਲੀਆਂ ਚਲਾਉਣ ਦਾ ਆਖਰੀ ਹੀਲਾ ਕਰਨ ਤੋਂ ਛੁੱਟ ਕੋਈ ਵਿਕਲਪ ਨਹੀਂ ਸੀ ਬਚਿਆ ਅਤੇ ਕਿ ਉਸਨੇ ਇਹ ਹੁਕਮ ਦਿੱਤਾ ਕਿ ਡੀ. ਐਸ. ਪੀ. ਅਤੇ ਐਸ. ਐਚ. ਓ. ਦੀ ਕਮਾਨ ਹੇਠ ਨਿਯੰਤਰਿਤ ਗੋਲੀਆਂ ਚਲਾਉਣ ਦੀ ਕਾਰਵਾਈ ਕੀਤੀ ਜਾਵੇ। ਉਸ ਨੇ ਆਪਣੇ ਹਲਫਨਾਮੇ ਵਿਚ ਹੋਰ ਇਹ ਵੀ ਦੱਸਿਆ ਹੈ ਕਿ ਉਸ ਨੇ ਸੀ. ਆਰ. ਪੀ. ਐਫ. ਦੇ ਜਵਾਨਾਂ ਦੇ ਜ਼ਰੀਏ 7.62 ਰਾਈਫਲਾਂ (ਬੰਦੂਕਾਂ) ਨਾਲ 6 ਰੌਂਦ ਚਲਵਾਏ ਸਨ, ਜਸਕੀਰਤ ਸਿੰਘ ਨੇ ਆਪਣੇ ਸੇਵਾ ਰਿਵਾਲਵਰ ਦੁਆਰਾ ਰੌਂਦ ਚਲਾਏ ਅਤੇ ਡੀ. ਐਸ. ਪੀ. ਦੇ ਗੰਨਮੈਨ ਦੁਆਰਾ ਦੋ ਰੌਂਦ ਚਲਾਏ ਗਏ ਸਨ। ਹੋਰ ਇਹ ਵੀ ਸ੍ਰੀ ਸ਼ਰਮਾ ਦੇ ਅਨੁਸਾਰ ਏ. ਡੀ. ਸੀ. ਅਤੇ ਐਸ. ਐਸ. ਪੀ. ਘਟਨਾ-ਸਥਲ ਤੇ ਪਹੁੰਚਿਆ ਅਤੇ ਉਸ ਨੇ ਉਹਨਾਂ ਨੂੰ ਗੋਲੀਆਂ ਚਲਣ ਤੇ ਕਾਬੂ ਪਾਉਣ ਵਾਲੇ ਹਾਲਾਤ ਬਾਰੇ ਦੱਸਿਆ ਸੀ।

41. ਸ੍ਰੀ ਏ. ਕੇ. ਸ਼ਰਮਾ, ਐਸ. ਪੀ. (ਆਪ੍ਰੇਸ਼ਨ) ਦਾ ਵੀ ਬਤੌਰ ਗਵਾਹ ਨਿਰੀਖਣ ਕੀਤਾ ਗਿਆ ਸੀ ਅਤੇ ਗੁਰਦੁਆਰਾ ਪ੍ਰਬੰਧਕੀ ਕਮੇਟੀ ਲਈ ਪਰਿਸ਼ਦ ਦੁਆਰਾ ਉਸਦੀ ਜਿਸ ਵਿਚ ਉਸਨੇ ਦੱਸਿਆ ਕਿ ਬਾਅਦ ਦੁਪਹਿਰ ਕਰੀਬ 4.00 ਵਜੇ ਉਸਨੇ ਗੋਲੀਆਂ ਚਲਾਉਣ ਦਾ ਆਖਰੀ ਹੀਲਾ ਅਪਣਾਉਣ ਸਬੰਧੀ ਫੈਸਲਾ ਕੀਤਾ ਅਤੇ ਉਸ ਸਮੇਂ ਉਸਨੇ ਜ਼ਿਲ੍ਹਾ ਮੈਜਿਸਟ੍ਰੇਟ ਪਾਸੋਂ ਵਾਇਰਲੈਸ ਉਤੇ ਇਜਾਜ਼ਤ ਨਹੀਂ ਸੀ ਲਈ ਕਿਉਂਜੋ ਇਹ ਸੰਭਵ ਨਹੀਂ ਸੀ। ਉਸਨੇ ਹੋਰ ਇਹ ਵੀ ਦੱਸਿਆ ਕਿ ਭੀੜ ਸੜਕ ਤੇ ਖਿਖਰੀ ਹੋਈ ਸੀ ਅਤੇ ਨੇੜੇ ਤੋਂ ਨੇੜਲੇ ਪੁਰਸ਼ ਸੁਰੱਖਿਆ ਬਲਾਂ ਤੋਂ 15 ਤੋਂ 20 ਗਜ਼ ਦੀ ਦੂਰੀ ਤੇ ਸਨ ਜਿਥੇ ਕਿ ਗੋਲੀਆਂ ਚਲਾਉਣ ਦਾ ਹੁਕਮ ਦਿੱਤਾ ਗਿਆ ਸੀ। ਉਸ ਨੇ ਹੋਰ ਇਹ ਵੀ ਦੱਸਿਆ ਕਿ ਜਦੋਂ ਪਲਾਸਟਿਕ ਦੀਆਂ

ਗੋਲੀਆਂ ਦੀ ਵਰਤੋਂ ਕੀਤੀ ਗਈ ਸੀ ਤਾਂ ਭੀੜ 30 ਤੋਂ 40 ਗਜ਼ ਦੇ ਫਾਸਲੇ ਤੇ ਸੀ ਅਤੇ ਇਹ ਫਾਸਲਾ ਉਦੋਂ ਵੀ ਉਤਨਾ ਹੀ ਸੀ ਜਦੋਂ ਹੰਝੂ-ਗੈਸ ਦੇ ਗੋਲੇ ਸੁੱਟੇ ਗਏ ਸਨ। ਉਸ ਨੇ ਹੋਰ ਇਹ ਵੀ ਦੱਸਿਆ ਕਿ ਸੁਰੱਖਿਆ ਬਲ ਸਾਰਾ ਸਮਾਂ ਪਿੱਛੇ ਹਟ ਗਏ ਸਨ । ਉਹ ਇਹ ਨਹੀਂ ਕਹਿ ਸਕਦਾ ਕਿ ਭੀੜ ਵਿਚ ਕਿਤਨੇ ਵਿਅਕਤੀਆਂ ਪਾਸ ਹਥਿਆਰ ਸਨ । ਉਹ ਇਹ ਵੀ ਨਹੀਂ ਕਹਿ ਸਕਦਾ ਕਿ ਕੀ ਉਸ ਸਮੇਂ ਭੀੜ ਨੇ ਕਿਸੇ ਸਰਕਾਰੀ ਜਾਇਦਾਦ ਦਾ ਵੀ ਨੁਕਸਾਨ ਕੀਤਾ ਸੀ ਪਰੰਤੂ ਉਸ ਨੇ ਇਹ ਦੱਸਿਆ ਕਿ ਉਹਨਾਂ ਨੇ ਪੁਲਿਸ ਪਾਰਟੀ ਨੂੰ ਜ਼ਖਮੀ ਕਰ ਦਿੱਤਾ ਸੀ ।

42. ਸ੍ਰੀ ਜਸਕੀਰਤ ਸਿੰਘ ਐਸ. ਐਚ. ਓ. ਨਕੋਦਰ ਨੇ ਇਹ ਵੀ ਬਿਆਨ ਦਿੱਤਾ ਕਿ ਭਾਸ਼ਣਾ ਤੋਂ ਬਾਅਦ ਭੀੜ, ਜੋ ਪੂਰੀ ਤਰ੍ਹਾਂ ਹਥਿਆਰਬੰਦ ਅਤੇ ਅਧਿਕ ਚੜ੍ਹਾਈ ਦੇ ਰੌਂਅ ਵਿਚ ਸੀ, ਨਕੋਦਰ ਸ਼ਹਿਰ ਵਿਚਲੇ ਕਰਫਿਊ ਵਾਲੇ ਇਲਾਕੇ ਵਿਚ ਦਾਖਲ ਹੋਣਾ ਲੋੜਦੀ ਸੀ, ਕਿ ਸ੍ਰੀ ਏ. ਕੇ. ਸ਼ਰਮਾ ਅਤੇ ਸ੍ਰੀ ਘੁੰਮਣ ਨੇ ਲਾਊਡ-ਸਪੀਕਰ ਉਤੇ ਭੀੜ ਨੂੰ ਚਿਤਾਵਨੀ ਦਿੱਤੀ ਕਿ ਉਹਨਾਂ ਦਾ ਕੂਚ ਗੈਰ-ਕਾਨੂੰਨੀ ਅਤੇ ਬੇਲੋੜਾ ਹੈ ਅਤੇ ਉਹਨਾਂ ਨੂੰ ਕਰਫਿਊ ਵਾਲੇ ਇਲਾਕੇ ਵਿਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ ਪਰੰਤੂ ਉਹਨਾਂ ਨੇ ਇਸ ਗੱਲ ਦੀ ਪਾਲਣਾ ਨਹੀਂ ਕੀਤੀ ਅਤੇ ਪੁਲਿਸ ਉਤੇ ਪਥਰਾਵ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਹੋਰ ਇਹ ਬਿਆਨ ਦਿੱਤਾ ਕਿ ਵਿਗੜ ਰਹੀ ਸਥਿਤੀ ਨੂੰ ਧਿਆਨ ਵਿਚ ਰੱਖਦੇ ਹੋਏ ਸੁਪਰਡੈਂਟ, ਪੁਲਿਸ (ਆਪ੍ਰੇਸ਼ਨ) ਨੇ ਹੰਝੂ-ਗੈਸ ਦਸਤੇ ਨੂੰ ਭੀੜ ਦੇ ਪਿਛਲੇ ਪਾਸੇ ਤੋਂ ਹੰਝੂ-ਗੈਸ ਦੇ ਗੋਲੇ ਅਤੇ ਹੱਥ ਗੋਲੇ (ਗਰਨੇਡਜ਼) ਚਲਾਉਣ ਲਈ ਹੁਕਮ ਦਿੱਤਾ। ਕਿਉਂਜੋ ਹਵਾ ਭੀੜ ਦੇ ਪਾਸੇ ਤੋਂ ਵਗ ਰਹੀ ਸੀ, ਲਈ ਅੰਦੋਲਨਕਾਰੀਆਂ ਨੇ ਅੱਗੇ ਵੱਧਣਾ ਜਾਰੀ ਰੱਖਿਆ ਕਿ ਸੁਪਰਡੈਂਟ ਪੁਲਿਸ ਨੇ ਲਾਠੀ ਚਾਰਜ ਲਈ ਹੁਕਮ ਦੇ ਦਿੱਤਾ ਸੀ ਪਰੰਤੂ ਇਹ ਵੀ ਕੋਈ ਵਧੇਰੇ ਸਫਲ ਸਿੱਧ ਨਹੀਂ ਸੀ ਹੋਇਆ, ਕਿ ਭੀੜ ਨੇ ਗੋਲੀਆਂ ਚਲਾਈਆਂ ਅਤੇ ਕੁਝ ਪੁਲਿਸ ਅਫ਼ਸਰਾਂ ਨੂੰ ਜ਼ਖਮੀ ਕਰ ਦਿੱਤਾ ਸੀ, ਕਿ ਪੁਲਿਸ ਕਪਤਾਨ ਨੇ ਰੌਬਿਟ ਗੰਨਜ਼ ਚਲਾਉਣ ਦਾ ਹੁਕਮ ਦਿੱਤਾ ਪਰੰਤੂ ਇਹਦਾ ਵੀ ਕੋਈ ਅਸਰ ਨਹੀਂ ਸੀ ਹੋਇਆ, ਕਿ ਭੀੜ ਨੇ ਨਗਰ ਦੇ ਸੰਘਣੀ ਵਸੋਂ ਵਾਲੇ ਇਲਾਕੇ ਵਿਚ ਪਹੁੰਚਣ ਦੀ ਕੋਸ਼ਿਸ਼ ਕੀਤੀ ਅਤੇ ਜਦੋਂ ਹਰ ਕਿਸਮ ਦੀ ਕਾਰਵਾਈ ਲਾਹੇਵੰਦ ਸਾਬਤ ਨਾ ਹੋਈ ਤਾਂ ਐਸ. ਪੀ. (ਆਪ੍ਰੇਸ਼ਨ) ਨੇ ਉਹਨਾਂ ਨਾਲ ਸਲਾਹ-ਮਸ਼ਵਰਾ ਕਰਨ ਉਪਰੰਤ ਨਿਯੰਤ੍ਰਿਤ ਗੋਲੀਆਂ ਚਲਾਉਣ ਦਾ ਹੁਕਮ ਦੇ ਦਿੱਤਾ। ਉਸ ਨੇ ਹੋਰ ਇਹ ਬਿਆਨ ਦਿੱਤਾ ਕਿ ਗੋਲੀਆਂ ਚਲਾਉਣ ਦੇ ਸਿੱਟੇ ਵਜੋਂ ਤਿੰਨ ਵਿਅਕਤੀ ਮਾਰੇ ਗਏ ਸਨ ਅਤੇ ਕਈ ਜ਼ਖਮੀ ਹੋ ਗਏ ਸਨ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਇਕ ਵਿਅਕਤੀ ਬਾਅਦ ਵਿਚ ਵੀ ਮਰ ਗਿਆ ਸੀ। ਇਸੇ ਤਰ੍ਹਾਂ ਦਾ ਬਿਆਨ ਸ੍ਰੀ ਜੀ. ਐਸ. ਘੁੰਮਣ ਡੀ. ਐਸ. ਪੀ. ਦਾ ਹੈ।

43. ਕਮਿਸ਼ਨ ਦੁਆਰਾ ਨਿਰੀਖਣ ਕਰਦੇ ਸਮੇਂ ਸ੍ਰੀ ਢਿੱਲੋਂ ਦੁਆਰਾ ਉਸ ਦੀ ਜਿਰ੍ਹਾ ਦੌਰਾਨ ਸ੍ਰੀ ਜਸਕੀਰਤ ਸਿੰਘ ਨੇ ਦੱਸਿਆ ਕਿ ਉਸਨੇ ਆਪਣੇ 455 ਰਿਵਾਲਵਰ ਨਾਲ ਦੋ ਰੌਂਦ ਚਲਾਏ ਸਨ ਅਤੇ ਉਸ ਸਮੇਂ ਭੀੜ ਦੇ ਮੁਹਰਲੇ ਲੋਕ ਉਸ ਤੋਂ

15 ਤੋਂ 20 ਗਜ਼ ਦੀ ਵਿੱਥ ਤੇ ਸਨ । ਉਸ ਨੇ ਹੋਰ ਇਹ ਦੱਸਿਆ ਕਿ ਐਸ. ਪੀ. (ਆਪ੍ਰੇਸ਼ਨ) ਨੇ ਗੋਡਿਆਂ ਤੱਕ (ਪੈਰਾਂ ਤੋਂ ਗੋਡਿਆਂ ਤੱਕ ਲੱਤਾਂ 'ਚ) ਗੋਲੀਆਂ ਚਲਾਉਣ ਦੀਆਂ ਹਦਾਇਤਾਂ ਦਿੱਤੀਆਂ ਸਨ ।

ਉਸ ਨੇ ਹੋਰ ਇਹ ਦੱਸਿਆ ਕਿ ਹਵਾ ਵਿਚ ਗੋਲੀਆਂ ਚਲਾਉਣ ਦਾ ਕੋਈ ਹੁਕਮ ਨਹੀਂ ਸੀ ਦਿਤਾ ਗਿਆ ।

44. ਕਮਿਸ਼ਨ ਦੇ ਸਾਹਮਣੇ ਸ਼੍ਰੀ ਢਿੱਲੋਂ ਦੁਆਰਾ ਜਿਰ੍ਹਾ ਕਰਨ ਤੇ ਸ਼੍ਰੀ ਘੁੰਮਣ ਨੇ ਦੱਸਿਆ ਕਿ ਐਸ. ਪੀ. (ਆਪ੍ਰੇਸ਼ਨ, ਗੋਲੀਆਂ ਚਲਾਉਣ ਦਾ ਹੁਕਮ ਦਿੰਦੇ ਹੋਏ (ਕਮਰ) ਤੋਂ ਹੇਠਾਂ ਨਿਸ਼ਾਨਾ ਲਾਉਣ ਦਾ ਹੁਕਮ ਦਿੱਤਾ ਸੀ । ਉਸ ਨੇ ਹੋਰ ਵੀ ਦੱਸਿਆ ਕਿ ਉਹ ਲਾਸ਼ਾਂ ਅਤੇ ਜ਼ਖਮੀ ਵਿਅਕਤੀਆਂ ਦੇ ਜ਼ਖਮਾਂ ਦੇ ਸਾਧਨਾਂ ਬਾਰੇ ਨਹੀਂ ਦੱਸ ਸਕਿਆ ।

45. ਸ਼ੇਰਪੁਰ ਪੁਲ ਵਿਖੇ ਗੋਲੀਆਂ ਚਲਾਉਣ ਬਾਰੇ ਪਤਾ ਲੱਗਣ ਉਤੇ ਏ. ਡੀ. ਸੀ. ਅਤੇ ਐਸ. ਐਸ. ਪੀ. ਘਟਨਾ-ਸਥਲ ਤੇ ਪਹੁੰਚੇ । ਸ਼੍ਰੀ ਇਜ਼ਹਾਰ ਆਲਮ, ਐਸ. ਐਸ. ਪੀ ਜਲੰਧਰ ਨੇ ਕਮਿਸ਼ਨ ਸਾਹਮਣੇ ਸ਼੍ਰੀ ਢਿੱਲੋਂ, ਮੈਨੇਜਿੰਗ ਕਮੇਟੀ ਲਈ ਸਲਾਹਕਾਰ, ਦੁਆਰਾ ਪ੍ਰਸ਼ਨ ਪੁੱਛੇ ਜਾਣ ਉਤੇ ਆਪਣੇ ਬਿਆਨ ਵਿੱਚ ਦੱਸਿਆ ਕਿ ਉਸ ਇਲਾਕੇ ਵਿਚ ਥੋੜ੍ਹੀ ਜਿਹੀ ਸਰਕਾਰੀ ਸੰਪਤੀ ਸੀ ਅਤੇ ਉਸ ਨੂੰ ਨੁਕਸਾਨ ਪਹੁੰਚਾਉਣ ਦਾ ਸਵਾਲ ਹੀ ਨਹੀਂ ਸੀ ਉਠਦਾ, ਕੇਵਲ ਇਕ ਸਰਕਾਰੀ ਬੱਸ ਦਾ ਹੀ ਨੁਕਸਾਨ ਹੋਇਆ ਦੇਖਿਆ ਗਿਆ । ਉਸ ਨੇ ਹੋਰ ਇਹ ਬਿਆਨ ਦਿੱਤਾ ਸੀ ਕਿ ਇਹ ਨੁਕਸਾਨ ਗ੍ਰਸਤ ਬੱਸ ਪੁਲ ਦੇ ਕਪੂਰਥਲਾ ਪਾਸੇ ਵੱਲ ਸੀ ਜਦੋਂ ਗੋਲੀਆਂ ਪੁਲ ਦੇ ਨਕੋਦਰ ਪਾਸੇ ਵੱਲ ਚੱਲ ਰਹੀਆਂ ਸਨ ।

46. ਗੋਲੀਆਂ ਚੱਲਣ ਦੀ ਘਟਨਾ ਸਬੰਧੀ ਸ਼੍ਰੀ ਹਰਬਖਸ਼ ਸਿੰਘ, ਸ਼੍ਰੀ ਜਸਵੰਤ ਸਿੰਘ, ਸ਼੍ਰੀ ਇਕਬਾਲ ਸਿੰਘ ਅਤੇ ਸ਼੍ਰੀਮਤੀ ਹਰਭਜਨ ਕੌਰ ਨੇ ਵੀ ਆਪਣੇ ਹਲਫਨਾਮੇ ਦਾਇਰ ਕੀਤੇ ਸਨ । ਉਹਨਾਂ ਦਾ ਵੀ ਕਮਿਸ਼ਨ ਦੁਆਰਾ ਗਵਾਹ ਵਜੋਂ ਨਿਰੀਖਣ ਕੀਤਾ ਗਿਆ ਸੀ । ਸ਼੍ਰੀ ਹਰਬਖਸ਼ ਸਿੰਘ, ਜੋ ਭਾਰਤੀ ਫੌਜ ਦਾ ਸੇਵਾ-ਨਿਵਿਰਤ ਕੈਪਟਨ ਅਤੇ ਗੁਰਦੁਆਰਾ ਸਿੰਘ ਸਭਾ ਸਕੂਲ ਨਕੋਦਰ ਦਾ ਪ੍ਰਿੰਸੀਪਲ ਹੈ, ਨੇ ਬਿਆਨ ਦਿੱਤਾ ਕਿ ਉਹ ਜਸਬੀਰ ਸਿੰਘ ਨਾਮਕ ਵਿਦਿਆਰਥੀ ਦੀ ਤਲਾਸ਼ (ਭਾਲ) ਵਿਚ ਗਿਆ ਸੀ ਅਤੇ ਜਦੋਂ ਉਹ ਲੋਕ ਨਿਰਮਾਣ ਕਾਰਜ ਵਿਭਾਗ (ਪੀ. ਡਬਲਿਯੂ. ਡੀ.) ਦੇ ਰੈਸਟ-ਹਾਉਸ ਦੇ ਨੇੜੇ ਪਹੁੰਚਿਆ, ਉਸਨੇ ਦੇਖਿਆ ਕਿ ਪੁਲਿਸ ਅਤੇ ਨੀਮ ਫੌਜੀ ਬਲ ਅੰਨੇਵਾਹ ਤੇ ਬੇਰਹਿਮੀ ਨਾਲ ਲੜਕਿਆਂ ਦੇ ਜਲੂਸ ਉਤੇ ਗੋਲੀਆਂ ਚਲਾ ਰਹੀ ਸੀ ਅਤੇ ਉਹਨਾਂ ਗੋਲੀਆਂ ਦੇ ਲੱਗਣ ਨਾਲ ਕਈ ਲੜਕੇ ਫੱਟੜ ਹੋ ਕੇ ਅਤੇ ਬਾਕੀ ਦੇ ਭੱਜ ਗਏ । ਉਸਨੇ ਇਹ ਵੀ ਬਿਆਨ ਦਿੱਤਾ ਕਿ ਪੁਲਿਸ, ਨਿਸ਼ਾਨਾ ਲੱਗਾ ਕੇ ਅਤੇ ਪੈਦਲ, ਉਹਨਾਂ ਵਿਅਕਤੀਆਂ ਦਾ ਪਿੱਛਾ ਕਰ ਰਹੀ ਸੀ । ਜੋ ਕਿ ਗੋਲੀਆਂ ਦੇ ਕਹਿਰ ਤੋਂ ਬਚਣ ਲਈ ਅਤੇ ਆਪਣੀਆਂ ਜ਼ਿੰਦਗੀਆਂ ਬਚਾਉਣ ਲਈ ਨੇੜਲੇ ਘਰਾਂ ਵਿਚ ਪਨਾਹ ਲੈਣ ਦੀ ਕੋਸ਼ਿਸ਼ ਕਰ ਰਹੇ ਸਨ । ਇਹ ਉਸ ਦੇ ਹਲਫੀਆਂ ਬਿਆਨ ਵਿਚ

ਜਾਪਦਾ ਆਉਂਦਾ ਹੈ ਕਿ ਰੌਜ ਦੌਰਾਨ ਹਥਿਆਰਾਂ ਪ੍ਰਤੀ ਉਸ ਦੀ ਜਾਣਕਾਰੀ ਤੇ ਤਜਰਬੇ ਤੋਂ ਉਹ ਇਹ ਕਹਿ ਸਕਦਾ ਹੈ ਕਿ ਅਲੱਗ ਕਿਸਮ ਦੇ ਹਥਿਆਰਾਂ ਨਾਲ ਤਕਰੀਬਨ 300 ਰੌਂਦ ਚਲਾਏ ਗਏ ਸਨ। ਉਸ ਨੇ ਹੋਰ ਇਹ ਬਿਆਨ ਦਿੱਤਾ ਕਿ ਉਹ ਗੋਲੀਆਂ ਚੱਲਣ ਵਾਲੀ ਥਾਂ ਤੋਂ 20/25 ਗਜ਼ ਦੇ ਫਾਸਲੇ ਉੱਤੇ ਸੀ। ਉਸਨੇ ਹੋਰ ਇਹ ਵੀ ਬਿਆਨ ਦਿੱਤਾ ਹੈ ਕਿ ਉਸ ਨੇ ਭੀੜ ਵਿਚੋਂ ਕਿਸੇ ਵੀ ਵਿਅਕਤੀ ਦੇ ਹੱਥ ਵਿਚ ਲਾਠੀ, ਕੁਹਾੜੀ, ਤਲਵਾਰ ਜਾਂ ਬੰਦੂਕ ਵਰਗਾ ਕੋਈ ਹਥਿਆਰ ਨਹੀਂ ਦੇਖਿਆ ਅਤੇ ਉਸ ਨੇ ਭੀੜ ਵਿਚੋਂ ਕਿਸੇ ਵੀ ਮੈਂਬਰ ਨੂੰ ਪੁਲਿਸ ਤੇ ਇੱਟਾਂ ਦਾ ਪਥਰਾਓ ਕਰਦਿਆਂ ਨਹੀਂ ਦੇਖਿਆ, ਸ੍ਰੀ ਜਸਵੰਤ ਸਿੰਘ ਆਪਣੇ ਹਲਫੀਆ ਬਿਆਨ ਵਿਚ ਦੱਸਦਾ ਹੈ ਕਿ ਫਾਇਰਿੰਗ ਗੋਲੀਆਂ ਬਹੁਤ ਗੁੱਸੇ ਤੇ ਭੜਕਾਹਟ ਵਿਚ ਚਲਾਈਆਂ ਗਈਆਂ ਸਨ ਅਤੇ ਇਹ ਹਾਲਾਤ ਦੇ ਅਨੁਰੂਪ ਨਹੀਂ ਸੀ ਅਤੇ 300 ਤੋਂ ਵੱਧ ਰੌਂਦ ਚਲਾਏ ਗਏ ਸਨ। ਕਮਿਸ਼ਨ ਸਾਹਮਣੇ ਆਪਣੇ ਬਿਆਨ ਵਿਚ ਉਸਨੇ ਕਿਹਾ ਕਿ ਉਹ ਸ਼ੇਰਪੁਰ ਪੁਲ ਤੇ ਮਾਮਲੇ ਦਾ ਨਿਪਟਾਰਾ ਕਰਵਾਉਣ ਗਿਆ ਸੀ ਅਤੇ ਉਥੇ ਇਕੱਠੇ ਹੋਏ ਲੋਕਾਂ ਵਿਚੋਂ ਕਿਸੇ ਵਿਅਕਤੀ ਕੋਲ ਕੋਈ ਲਾਠੀ, ਕਿਰਪਾਨ, ਕੁਹਾੜੀ ਜਾਂ ਡਾਂਗਾਂ ਨਹੀਂ ਸੀ। ਉਸਨੇ ਇਹ ਸੁਝਾਅ ਮੰਨਣ ਤੋਂ ਇਨਕਾਰ ਕੀਤਾ ਕਿ ਭੀੜ ਨੇ ਪੁਲਿਸ ਤੇ ਇੱਟਾਂ ਵੱਟਿਆਂ ਦਾ ਪਥਰਾਓ ਕੀਤਾ ਸੀ। ਧਿਆਨ ਵਿੱਚ ਲਿਆਇਆ ਜਾ ਸਕਦਾ ਹੈ ਕਿ ਸ੍ਰੀ ਜਸਵੰਤ ਸਿੰਘ, ਅਕਾਲੀ ਦਲ ਨਕੋਦਰ ਦਾ ਪ੍ਰਧਾਨ ਹੈ। ਸ੍ਰੀ ਇਕਬਾਲ ਸਿੰਘ ਮੁਹੱਲਾ ਸ਼ੇਰਪੁਰ ਦਾ ਨਿਵਾਸੀ ਹੈ ਅਤੇ ਉਸ ਨੇ ਕਮਿਸ਼ਨ ਸਾਹਮਣੇ ਕਿਹਾ ਕਿ ਉਸਦਾ ਘਰ ਸ਼ੇਰਪੁਰ ਪੁਲ ਤੋਂ 100 ਗਜ਼ ਦੀ ਦੂਰੀ ਉਤੇ ਸਥਿਤ ਹੈ। ਉਸਨੇ ਹੋਰ ਇਹ ਕਿਹਾ ਕਿ ਜਦੋਂ ਪੁਲਿਸ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕੀਤੀਆਂ ਤਾਂ ਉਹ ਆਪਣੇ ਘਰ ਵਿਚ ਮੌਜੂਦ ਸੀ, ਗੋਲੀਆਂ ਲਗਭਗ ਇਕ ਘੰਟਾ ਚਲਦੀਆਂ ਰਹੀਆਂ ਅਤੇ ਉਸ ਨੇ ਦੇਖਿਆ ਕਿ 200/250 ਵਿਅਕਤੀ ਉਸ ਦੇ ਘਰ, ਜਿਹੜਾ ਕਿ ਸੜਕ ਦੇ ਸੱਜੇ ਪਾਸੇ ਹੈ, ਵੱਲ ਭੱਜ ਰਹੇ ਸਨ। ਉਸਨੇ ਹੋਰ ਇਹ ਦੱਸਿਆ ਹੈ ਕਿ ਜਦੋਂ ਗੋਲੀਆ ਚਲਣੀਆਂ ਸ਼ੁਰੂ ਹੋਈਆ ਤਾਂ ਉਹ 3/4 ਵਿਅਕਤੀਆਂ ਨਾਲ ਜਿਹੜੇ ਕਿ ਭੱਜਦੇ ਆ ਰਹੇ ਸਨ ਉਸਦੇ ਅੰਦਰ ਦਾਖਲ ਹੋ ਗਏ, ਕਿ ਪੁਲਿਸ ਦੁਆਰਾ 300 ਦੇ ਕਰੀਬ ਰੌਂਦ ਚਲਾਏ ਗਏ ਅਤੇ ਸੀਨੀਅਰ ਪੁਲਿਸ ਕਪਤਾਨ ਸ੍ਰੀ ਇਜ਼ਹਾਰ ਆਲਮ ਅਤੇ ਡੀ. ਐਸ. ਪੀ. ਸ੍ਰੀ ਜੀ. ਐਸ. ਘੁੰਮਣ ਅਤੇ ਇਨਸਪੈਕਟਰ ਜਗੀਰ ਸਿੰਘ ਇਕ ਪੁਲਿਸ ਪਾਰਟੀ ਸਮੇਤ ਉਸ ਦੇ ਘਰ ਆਏ ਅਤੇ ਉਹਨਾਂ ਵਿਅਕਤੀਆਂ ਨੂੰ ਲੈ ਗਏ ਜਿਹੜੇ ਉਸ ਦੇ ਘਰ ਵੜੇ ਸਨ। ਇਹ ਅੱਗੇ ਉਸ ਦੇ ਬਿਆਨ ਵਿਚ ਦਰਜ ਹੈ ਕਿ ਮੁਹੱਲਾ ਸ਼ੇਰਪੁਰ 50/60 ਘਰ ਹਨ ਕਿ ਮੁਹੱਲਾ ਸ਼ੇਰਪੁਰ ਕਾਹਰਿਊ ਵਾਲੇ ਇਲਾਕੇ ਤੋਂ ਪਰੇ ਸੀ। ਅਜਿਹੇ ਤੱਥ ਉਸ ਨੇ ਆਪਣੇ ਹਲਫੀਆ ਬਿਆਨ ਵਿਚ ਵੀ ਦਰਜ ਕੀਤੇ ਹਨ। ਸ੍ਰੀਮਤੀ ਹਰਭਜਨ ਕੌਰ ਨੇ ਆਪਣੇ ਹਲਫੀਆ ਬਿਆਨ ਵਿਚ ਕਿਹਾ ਕਿ ਉਹ ਮੁਹੱਲਾ ਸ਼ੇਰਪੁਰ ਨਕੋਦਰ ਦੀ ਵਸਨੀਕ ਹੈ, ਕਿ 4 ਫਰਵਰੀ, 1986 ਨੂੰ ਅੰਨੇਵਾਹ ਗੋਲੀਆਂ ਚੱਲਣ ਨਾਲ ਕਈ ਗੋਲੀਆਂ ਉਸ ਦੇ ਘਰ ਦੀਆਂ ਕੰਧਾਂ ਤੇ ਲੱਗੀਆਂ ਅਤੇ ਪੁਲਿਸ ਤੇ ਕੇਂਦਰੀ ਰਿਜ਼ਰਵ ਪੁਲਿਸ ਬਲ ਨੇ ਉਹਨਾਂ ਲੜਕਿਆਂ ਦਾ ਪਿੱਛਾ ਕੀਤਾ ਸੀ ਜਿਹੜੇ ਕਿ ਆਪਣੀਆਂ ਜਾਨਾਂ ਬਚਾਉਣ ਲਈ ਦੌੜ

ਰਹੇ ਸਨ । ਕਮਿਸ਼ਨ ਆਪਣੇ-ਆਪਣੇ ਬਿਆਨ ਵਿਚ ਉਸ ਨੇ ਕਿਹਾ ਕਿ ਚਲਾਈਆਂ ਗਈਆਂ ਗੋਲੀਆ ਜਿਹੜੀਆਂ ਕਿ ਉਸ ਦੇ ਘਰ ਦੀਆਂ ਕੰਧਾਂ ਤੇ ਲੱਗਣ ਤੋਂ ਬਾਅਦ ਸੜਕ ਤੇ ਡਿਗ ਪਈਆਂ ਸਨ ਦੇ ਖੋਲ੍ਹ ਪੁਲਿਸ ਚੁੱਕ ਕੇ ਲੈ ਗਈ ਸੀ । ਅੱਗੇ ਅੱਗੇ ਉਸ ਦੇ ਬਿਆਨ ਵਿਚ ਇਹ ਦਰਜ ਹੈ ਕਿ 400/500 ਲੋਕ ਸ਼ੇਰਪੁਰ ਪੁਲ ਤੇ ਇਕੱਠੇ ਹੋਏ ਸਨ ਅਤੇ ਉਸਦਾ ਘਰ ਸ਼ੇਰਪੁਰ ਮੁਹੱਲੇ ਦੇ ਸ਼ੁਰੂ ਵਿਚ ਹੀ ਕਪੂਰਥਲਾ-ਨਕੋਦਰ ਸੜਕ 'ਤੇ ਹੈ ਅਤੇ ਇਕੱਠੇ ਉਸ ਦੇ ਘਰ ਤੋਂ ਦੇਖਿਆ ਜਾ ਸਕਦਾ ਸੀ ਅਤੇ ਗੋਲੀਆਂ ਇਕ ਘੰਟਾ ਜਾ ਡੇਢ ਘੰਟਾ ਚਲਦੀਆਂ ਰਹੀਆਂ । ਇਹ ਵੀ ਧਿਆਨ ਵਿਚ ਲਿਆਂਦਾ ਜਾਵੇ ਕਿ ਜਦੋਂ ਮੈਂ ਘਟਨਾ-ਸਥਲ ਦਾ ਮੁਆਇਨਾ ਕੀਤਾ ਤਾਂ ਹੀ ਬਲਵੰਤ ਸਿੰਘ, ਨਿਵਾਸੀ ਪਿੰਡ ਸ਼ੇਰਪੁਰ ਨੇ ਇਕ ਚੱਲਿਆਂ ਕਾਰਤੂਸ ਦਿਖਾਇਆ ਜਿਹੜਾ ਕਿ ਕਬਜ਼ੇ ਵਿਚ ਲੈ ਲਿਆ ਗਿਆ ।

47. ਸਰਵ ਸ਼੍ਰੀ ਦੇਵ ਰਾਜ ਰਾਹੀਂ, ਬਲਦੇਵ ਰਾਜ, ਸ਼੍ਰੀ ਚਰਨ ਦਾਸ, ਲਵਕੇਸ਼ ਚੰਦਰ, ਬਲਵਿੰਦਰ ਪੁੱਤਰ ਸ਼ਿੰਗਾਰਾ ਰਾਮ ਅਤੇ ਨਸੀਬ ਗੋਲੀਆਂ ਚੱਲਣ ਵਾਲੀ ਘਟਨਾ ਦੇਣ ਕੁਝ ਵੇਰਵੇ ਦਰਸਾਉਂਦੇ ਆਪਣੇ ਹਲਫ਼ੀਆ ਬਿਆਨ ਦਾਇਰ ਕੀਤੇ ਹਨ । ਸਰਵਸ਼੍ਰੀ ਦੇਵ ਰਾਜ ਰਾਹੀਂ ਅਤੇ ਬਲਦੇਵ ਰਾਜ ਨੇ ਕਿਹਾ ਕਿ ਉਹ ਮੁਹੱਲਾ ਕਮਾਲ-ਪੁਰਾ ਦੇ ਵਸਨੀਕ ਹਨ ਅਤੇ ਉਹਨਾਂ ਦੇ ਘਰ ਕਨਾਲ ਪੁਲ ਜਿਥੇ ਕਿ 4 ਫਰਵਰੀ, 1986 ਨੂੰ ਭੀੜ ਇਕੱਠੀ ਹੋਈ ਸੀ, ਉਸਦੇ ਘਰ ਤੋਂ 200 ਗਜ਼ ਦੀ ਦੂਰੀ ਤੇ ਸਥਿਤ ਹਨ, ਕਿ ਇਕੱਠ ਦੀ ਗਿਣਤੀ ਕਰੀਬ ਦੁਪਹਿਰ 2.00 ਵਜੇ 2,000 ਦੇ ਨੇੜੇ-ਤੇੜੇ ਸੀ, ਕਿ ਉਹ ਬਰਛਿਆਂ, ਕਿਰਪਾਨਾਂ, ਲਾਠੀਆਂ ਤੇ ਹੋਰ ਮਾਰੂ ਹਥਿਆਰਾਂ ਨਾਲ ਲੈਸ ਸਨ ਅਤੇ ਤਕਰੀਬਨ ਦੁਪਹਿਰ 3.30 ਵਜੇ ਭੀੜ ਨੇ ਅਰਦਾਸ ਕੀਤੀ ਅਤੇ ਨਗਰ ਵੱਲ ਸ਼ਹਿਰ ਨੂੰ ਅੱਗ ਲਗਾਉਣ ਅਤੇ ਲੋਕਾਂ ਨੂੰ ਫਟੜ ਕਰਨ/ਮਾਰਨ ਦਾ ਸਬੰਧ ਬਣਾਉਣ ਦੇ ਮਨਸੇ ਨਾਲ ਤੁਰਨਾ ਸ਼ੁਰੂ ਕੀਤਾ ਅਤੇ ਕਿ ਸੁਰੱਖਿਆ ਬਲਾਂ ਨੇ ਭੀੜ ਨੂੰ ਕਿਹਾ ਕਿ ਅੱਗੇ ਨਾ ਵੱਧਣ ਪਰੰਤੂ ਉਹਨਾਂ ਨੇ ਕੋਈ ਪਰਵਾਹ ਨਹੀਂ ਕੀਤੀ ਅਤੇ ਭੀੜ ਨੇ ਇਕ ਹੱਥ ਗੋਲਾ (ਗਰਨੇਡ) ਪੁਲਿਸ ਤੇ ਸੁੱਟਿਆ ਅਤੇ ਪੁਲਿਸ ਨੇ ਭੀੜ ਨੂੰ ਪਿਛੇ ਮੁੜਨ ਦੀ ਚੇਤਾਵਨੀ ਨਾਲ ਕੁਝ ਰੌਂਦ ਹਵਾ ਵਿਚ ਚਲਾਏ ਪਰੰਤੂ ਭੀੜ ਨਗਰ ਵੱਲ ਚਲੀ ਗਈ ਅਤੇ ਉਹਨਾਂ ਨੇ ਗੋਲੀਆਂ ਦੀਆਂ ਕਈ ਆਵਾਜ਼ਾਂ ਸੁਣੀਆਂ ਅਤੇ ਲੋਕਾਂ ਨੂੰ ਵਾਪਿਸ ਭੱਜਦੇ ਹੋਏ ਦੇਖਿਆ ਉਹਨਾਂ ਨੇ ਅੱਗੇ ਬਿਆਨ ਦਿੱਤਾ ਕਿ ਬਾਅਦ ਵਿੱਚ ਉਹਨਾਂ ਨੂੰ ਪਤਾ ਲੱਗਾ ਕਿ ਗੋਲੀਆਂ ਚੱਲਣ ਦੀ ਘਟਨਾ ਵਿਚ 4 ਵਿਅਕਤੀ ਮਾਰੇ ਗਏ ਸਨ । ਸਰਵਸ਼੍ਰੀ ਲਵਕੇਸ਼ ਚੰਦਰ, ਬਲਵਿੰਦਰ ਤੇ ਨਸੀਬ ਚੰਦ ਨੇ ਇਹ ਵੀ ਬਿਆਨ ਦਿੱਤਾ ਕਿ ਉਹ ਕੈਨਾਲ ਪੁਲ ਦੇ ਕੋਲ ਮੌਜੂਦ ਸਨ, ਕਿ ਦੁਪਹਿਰ 3.13 ਵਜੇ ਦੇ ਕਰੀਬ ਭੀੜ ਨੇ ਨਕੋਦਰ ਸ਼ਹਿਰ ਵਿਚ ਪ੍ਰਵੇਸ਼ ਕਰਨ ਦਾ ਫੈਸਲਾ ਕੀਤਾ, ਕਿ ਪੁਲਿਸ ਤੇ ਸੁਰੱਖਿਆ ਬਲਾਂ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਅੱਗੇ ਨਾ ਆਉਣ, ਕਿ ਇਕ ਉਚੀ ਆਵਾਜ਼ ਦਾ ਧਮਾਕਾ ਸੁਣਿਆਂ ਅਤੇ ਕੁਝ ਮਿੰਟਾਂ ਬਾਅਦ ਉਹਨਾਂ ਨੇ ਗੋਲੀਆਂ ਚੱਲਣ ਦੀਆਂ ਆਵਾਜ਼ਾਂ ਸੁਣੀਆਂ ਅਤੇ ਲੋਕ ਵਾਪਿਸ ਭੱਜਦੇ ਵੇਖੇ । ਆਵਾਜ਼ ਵਾਲੇ ਧਮਾਕੇ ਦੀ ਕਹਾਣੀ ਵੀ ਇਹਨਾਂ ਵਿਅਕਤੀਆਂ ਵਲੋਂ ਦੱਸੀ ਗਈ । ਪੁਲਿਸ ਅਫ਼ਸਰਾਂ ਦੇ ਬਿਆਨ ਤੇ ਕੋਈ ਤਾਈਦ ਨਹੀਂ ਹੁੰਦੀ । ਉਹਨਾਂ

ਅਨੁਸਾਰ, ਭੀੜ ਸਿਰਫ ਸ਼ਹਿਰ ਵਿਚ ਦਾਖਲ ਹੋਣ ਦੀ ਕੋਸ਼ਿਸ਼ ਕਰ ਰਹੀ ਸੀ । ਭੀੜ ਨੇ ਕਥਿਤ ਤੌਰ ਤੇ ਲੋੜੋਂ ਵੱਧ ਕੋਈ ਚੁਸਤੀ ਨਹੀਂ ਦਿਖਾਈ ਜਿਸ ਨਾਲ ਸੁਰੱਖਿਆ ਕਰਮੀਆਂ ਨੂੰ ਗੋਲੀ ਚਲਾਉਣ ਦਾ ਸਬੱਬ ਮਿਲ ਸਕੇ ।

48. ਪੁਲਿਸ ਦੁਆਰਾ ਗੋਲੀਆਂ ਚਲਾਉਣ ਨਾਲ ਭੀੜ ਵਿਚੋਂ ਚਾਰ ਵਿਅਕਤੀ ਮਾਰੇ ਗਏ ਸਨ । ਭੀੜ ਵਿਚੋਂ ਜ਼ਖਮੀ ਹੋਏ ਵਿਅਕਤੀਆਂ ਵਿਚੋਂ ਸੱਟਾਂ ਖਾਣ ਵਾਲੇ 8 ਵਿਅਕਤੀਆਂ ਦਾ ਪੁਲਿਸ ਦੁਆਰਾ ਡਾਕਟਰੀ ਮੁਆਇਨਾ ਕਰਵਾਇਆ ਗਿਆ ਅਤੇ ਪੁਲਿਸ ਵਾਲੇ ਪਾਸਿਓਂ ਚਾਰ ਵਿਅਕਤੀ ਜ਼ਖਮੀ ਹੋਏ ਸਨ ।

49. ਇਕ ਲਾਸ਼ ਦਾ ਪੋਸਟ ਮਾਰਟਮ ਡਾ. ਧਰਮਪਾਲ ਕਪੂਰ ਦੁਆਰਾ 4 ਫਰਵਰੀ, 1986 ਨੂੰ ਰਾਤ 10 ਵਜੇ ਕੀਤਾ ਗਿਆ ਸੀ । ਡਾਕਟਰ ਨੇ ਨਿਮਨਲਿਖਤ ਜ਼ਖਮ ਪਾਏ :

(1) 10X8 ਸੈਂਟੀਮੀਟਰ ਦਾ ਪੱਛਿਆ ਅੰਦਰਲੇ ਵਖਰਿਆ ਵਾਲਾ ਜ਼ਖਮ ਗਰਦਨ ਦੇ ਹੇਠਲੇ ਹਿੱਸੇ ਸਾਹਮਣੇ ਗਲ ਪੱਠੇ ਤੋਂ 3 ਸੈਂਟੀਮੀਟਰ ਥੱਲੇ ਅਤੇ ਐਮਨਯੁਬਰਿਅਮ ਸਟਰਮ ਤੋਂ 2 ਸੈਂਟੀਮੀਟਰ ਉਪਰ ਪਾਇਆ ਗਿਆ । ਜ਼ਖਮ 10 ਸੈਂਟੀਮੀਟਰ ਡੂੰਘਾ ਸੀ । ਹੋਰ ਡਾਕਟਰੀ ਘੋਖ ਕਰਨ ਤੇ ਦੋਵੇਂ ਪਸਲੀਆਂ ਦੇ ਕਿਨਾਰੇ ਟੁੱਕੜਿਆਂ ਵਿੱਚ ਟੁੱਟੇ ਪਾਏ ਗਏ । ਮੈਲਯੁਬ੍ਰੀਅਮ ਸਟੇਰਨੀ ਵੀ ਕਈ ਟੁਕੜਿਆਂ ਵਿਚ ਟੁਟੀ ਪਾਈ ਗਈ । ਗਰਦਨ ਦੇ ਸਾਹਮਣੇ ਵਾਲੇ ਹੇਠਲੇ ਪੱਠੇ ਪੱਛੇ ਪਾਏ ਗਏ, ਐਕਰੋਟਾਈਡ ਆਰਟੀਜ਼ ਦੋਵੇਂ ਪਾਸਿਆਂ ਦੀਆ ਧੜਕਣ ਵਾਲੀਆਂ ਲਹੂ ਨਾੜੀਆਂ ਧੌਣ (ਗਰਦਨ) ਦੀਆਂ ਨਾੜੀਆਂ (ਜਗਯੁਲਰ ਵੀਨਜ਼) ਪੂਰੀ ਤਰ੍ਹਾਂ ਕੱਟੀਆਂ ਤੇ ਪੱਛੀਆਂ ਪਾਈਆਂ ਗਈਆਂ । ਸਾਹ-ਨਾਲੀ (ਛਕੀਆ) ਅਤੇ ਭੋਜਨ ਨਾਲੀ (ਈਸੋਫਗੇਸ) ਸੈਮਰ 1 ਸੈਂਟੀਮੀਟਰ ਦੇ ਇਸ ਖੇਤਰ ਵਿਚ ਪੱਛੀ ਅਤੇ ਕੱਟੀ ਗਈ ਸੀ । ਚੀਰ-ਫਾੜ ਕਰਦੇ ਸਮੇਂ ਸੱਜੇ ਫੇਫੜੇ ਦਾ ਉਪਰਲੇ ਅੱਧ ਦਾ ਵਧਿਆ ਮਾਸ ਬੁਰੀ ਤਰ੍ਹਾਂ ਪੱਛਿਆ ਗਿਆ ਸੀ । ਸੱਜੇ ਪਾਸੇ ਦੀ ਦੂਸਰੀ ਤੇ ਤੀਸਰੀ ਪਸਲੀ ਵਿਚਕਾਰੋਂ ਟੁੱਟੀ ਹੋਈ ਸੀ । ਲਗ ਭਗ 2 ਲੀਟਰ ਖੂਨ ਸੱਜੇ ਫੇਫੜੇ ਦੀ ਝਿੱਲੀ ਦੀ ਖੋੜ ਵਿਚ ਅਤੇ 1 ਲੀਟਰ ਖੂਨ ਖੱਬੇ ਫੇਫੜੇ ਦੀ ਝਿੱਲੀ ਦੀ ਖੋੜ ਵਿਚ ਮੌਜੂਦ ਸੀ । ਦੂਜੀ ਪਸਲੀਆਂ ਦੇ ਵਿਚਕਾਰਲੀ ਥਾਂ ਤੋਂ ਸੱਜੇ ਪਾਸੇ ਵੱਲ ਮੌਜੂਦ ਸੀ । ਕਾਰਤੂਸ ਦੇ ਧਾਤ ਦੇ ਦੋ ਹਿੱਸੇ ਬਰਾਮਦ ਕੀਤੇ ਗਏ ਜੋ ਕਿ ਪੁਲਿਸ ਨੂੰ ਭੇਜ ਦਿੱਤੇ ਗਏ ਸਨ ।

(2) ਡਾਕਟਰ ਦੇ ਵਿਚਾਰ ਅਨੁਸਾਰ, ਮੌਤ ਦਾ ਕਾਰਨ ਸੱਟ ਨੰਬਰ 1 ਦੇ ਸਿੱਟੇ ਵਜੋਂ ਲਹੂ ਵਗਣਾ, ਸਦਮਾ ਨਾ ਸਹਿਣਾ, ਸਾਹ ਪਰਕਿਰਿਆ ਦਾ ਰੁਕਣਾ ਇਹ ਜ਼ਖਮ ਮਰਨ ਤੋਂ ਪਹਿਲਾਂ ਦੀ ਕਿਸਮ ਦਾ ਸੀ ਅਤੇ ਖਤਰਨਾਕ ਹਥਿਆਰ ਨਾਲ ਅਜਿਹਾ ਕੀਤਾ ਗਿਆ ਸੀ ਅਤੇ ਇਸ ਆਮ ਕਿਸਮ ਦਾ

ਢੰਗ ਮੌਤ ਲਈ ਕਾਫ਼ੀ ਸੀ। ਜ਼ਖਮ ਤੇ ਮੌਤ ਸਮੇਂ ਵਿਚਕਾਰਲਾ ਸਮਾਂ ਤਤਕਾਲੀ ਸੀ ਅਤੇ ਮੌਤ ਤੋਂ ਬਾਅਦ ਨਿਰੀਖਣ ਵਿਚਕਾਰਲਾ ਸਮਾਂ ਛੇ ਘੰਟੇ ਦਾ ਸੀ।

50. ਡਾਕਟਰ ਪਾਲ ਸਿੰਘ, ਮੈਡੀਕਲ ਅਫ਼ਸਰ, ਸਿਵਲ ਹਸਪਤਾਲ, ਨਕੋਦਰ ਨੇ ਬਲਬੀਰ ਸਿੰਘ ਪੁੱਤਰ ਕਰਤਾਰ ਸਿੰਘ, ਵਾਸੀ ਰਾਮਗੜ੍ਹ, ਉਮਰ 22/23 ਸਾਲ, ਦਾ ਪੋਸਟ ਮਾਰਟਮ (ਮਿਰਤਕ ਪਰੀਖਿਆ) ਕੀਤਾ ਅਤੇ ਨਿਮਨ ਦਰਜ ਜ਼ਖਮ ਪਾਏ :—

(1) ਗੋਲਾਕਾਰ ਪੱਛਿਆ ਜ਼ਖਮ ਜਿਸ ਦਾ ਇਕ ਵਿਆਸ (ਡਾਇਆ ਮੀਟਰ) ਸੈਂਟੀਮੀਟਰ ਸੀ ਜੋ ਛਾਤੀ ਦੇ ਸਾਹਮਣੇ ਉਪਰ ਅਤੇ ਛਾਤੀ ਦੇ ਹੱਡੀ ਦੇ ਵੱਡ 7 ਸੈਂਟੀਮੀਟਰ ਹੇਠਾਂ ਵਿਚਕਾਰ ਪਾਇਆ ਗਿਆ ਸੀ। ਜੰਮਿਆਂ ਹੋਇਆ ਖ਼ੂਨ ਛਾਤੀ ਦੇ ਸਾਹਮਣੇ ਮੌਜੂਦ ਸੀ। ਪਿੱਠ ਤੇ ਕਮਰ ਦੇ ਖੱਬੇ ਪਾਸੇ 2X1 ਸੈਂਟੀਮੀਟਰ ਦੀ ਰਗੜ ਸੀ।

(2) ਜ਼ਖਮ ਨੰ. 1 ਦੀ ਚੀਰ ਫਾੜ ਦੇ ਅਧੀਨ, ਛਾਤੀ ਦੀ ਹੱਡੀ ਦੇ ਸੱਜੇ ਪਾਸੇ ਦੂਜੀ ਪਸਲੀ ਦੇ ਵਿਚਕਾਰਲੇ ਪੱਠਿਆਂ ਵਿਚ ਜ਼ਖਮ ਆਰ-ਪਾਰ ਸੀ। ਦਿਲ ਦੁਆਲੇ ਝਿੱਲੀਦਾਰ ਥੈਲੇ ਦੀ ਖੱਡ ਪੂਰੀ ਤਰ੍ਹਾਂ ਗੂੜੇ ਤਰਲ ਖ਼ੂਨ ਨਾਲ ਭਰੀ ਹੋਈ ਅਤੇ ਦਿਲ ਦੁਆਲੇ ਝਿੱਲੀਦਾਰ ਥੈਲੇ ਦਾ ਅਗਲਾ ਤੇ ਉਪਰਲਾ ਹਿੱਸਾ ਵਿੰਨਿਆ ਪਿਆ ਸੀ। ਖ਼ੂਨ ਪਹਿਲਾਂ ਅੰਗ/ਪਰਿਕੋਸ਼ਨ ਦੇ ਸੱਜੇ ਪਾਸਿਓਂ ਲੰਘਿਆ ਤੇ ਫਿਰ ਖੱਬੇ ਪਾਸੋਂ ਲੰਘਿਆ। ਫੇਫੜਾ ਝਿੱਲੀ ਦੇ ਖੋਲ ਦੇ ਖੱਬੇ ਪਾਸੇ $1\frac{1}{2}$ ਲੀਟਰ ਖ਼ੂਨ ਅਤੇ ਸੱਜੇ ਪਾਸੇ 1 ਲੀਟਰ ਖ਼ੂਨ ਜਮ੍ਹਾ ਸੀ। ਵਹੀਨ ਪੱਸਲੀਆਂ ਵਿਚਕਾਰਲੇ ਪੱਠੇ ਦੇ ਖੱਬੇ ਤੋਂ ਪਿੱਛੇ ਤਕ ਸੀ, ਸੇਕਪੂਲਾ ਦੇ ਐਂਗਲ ਤੋਂ ਬਿਲਕੁਲ ਥੱਲੇ ਜਿਥੇ ਗੋਲੀ ਸਿਰਫ਼ ਮਾਸ ਵਿਚ ਧੱਸੀ ਸੀ, ਜਿਹੜੀ ਕਿ ਬਾਹਰ ਕੱਢੀ ਗਈ ਤੇ ਸੰਭਾਲੀ ਗਈ। ਡਾਕਟਰ ਦੇ ਵਿਚਾਰ ਵਿਚ, ਮੌਤ ਦਾ ਕਾਰਣ ਸ਼ੌਕ ਤੇ ਖ਼ੂਨ ਦਾ ਵਹਿਣਾ ਹੈ ਜਿਹੜਾ ਕਿ ਜ਼ਖਮ ਨੰਬਰ 1 ਦੇ ਰਤ ਵਾਹਣ ਦੇ ਸਿੱਟੇ ਅਤੇ ਧੱਕਾ ਲਗਣ ਕਾਰਣ ਸੀ, ਜੋ ਕਿ ਆਮ ਹਾਲਾਤਾਂ ਵਿਚ ਮੌਤ ਹੋ ਜਾਣਾ ਕਾਫ਼ੀ ਸੀ। ਜ਼ਖਮ ਅਤੇ ਮੌਤ ਦੇ ਦਰਮਿਆਨ ਲਗਭਗ 10 ਤੋਂ 15 ਮਿੰਟਾਂ ਦਾ ਸਮਾਂ ਹੀ ਬੀਤਿਆ ਸੀ। ਮੌਤ ਅਤੇ ਪੋਸਟ ਮਾਰਟਮ ਦੇ ਦਰਮਿਆਨ ਲੱਗਭਗ 6 ਘੰਟਿਆਂ ਦਾ ਸਮਾਂ ਲੱਗਾ ਹੋਵੇਗਾ।

51. ਡਾਕਟਰ ਪਾਲ ਸਿੰਘ ਨੇ ਹਰਵਿੰਦਰ ਸਿੰਘ ਪੁੱਤਰ ਸ਼ੰਕਰ ਸਿੰਘ, ਉਮਰ 27 ਸਾਲ, ਨਿਵਾਸੀ ਸ਼ਾਲੋਪਰ, ਜ਼ਿਲ੍ਹਾ ਹੁਸ਼ਿਆਰਪੁਰ ਦੀ ਲਾਸ਼ ਦਾ 5 ਫਰਵਰੀ, 1986 ਨੂੰ ਸਵੇਰੇ 4 ਵਜੇ ਪੋਸਟ ਮਾਰਟਮ ਵੀ ਕੀਤਾ ਅਤੇ ਨਿਮਨ ਦਰਜ ਜ਼ਖਮ ਪਾਏ ਹਨ:—

(1) ਹੇਠਲੇ ਹੋਠ ਤੇ X$\frac{1}{2}$ ਸੈਂਟੀਮੀਟਰ ਦਾ ਫਟਿਆ ਹੋਇਆ ਜ਼ਖਮ।

(2) ਸੱਜੇ ਪਾਸੇ ਕਮਰ ਦੇ ਦੁਆਲੇ ਤੇ 2×8 ਸੈਂਟੀਮੀਟਰ ਜਿਸ ਦੀ ਬਾਹਰੀ ਰਗੜ 8 ਸੈ. ਮੀ ਸੀ।

(3) ਹੇਠਲੇ ਦੰਦਾਂ ਦੇ ਖੱਬੇ ਪਾਸੇ ਦਾ ਅੱਗਲਾ ਦੰਦ ਟੁੱਟਿਆ ਪਾਇਆ ਗਿਆ। ਜਬਾੜਾ ਖੱਬੇ ਪਾਸਿਓਂ ਚੀਰਿਆ ਹੋਇਆ ਸੀ ਅਤੇ ਖੂਨ ਦੇ ਧੱਬੇ ਮੌਜੂਦ ਸਨ। ਖੱਬੇ ਪਾਸੇ ਤੋਂ ਗਲੇ ਦੀ ਨਾੜੀ (ਟਾਨਸਿਲਰ ਫਾਸਾ) ਅਤੇ ਨਾਸੋ ਪਰਾਨੈਕਸ ਅਤੇ ਐਰੋਫਾਰੋਕਸੈਕਸ ਪੂਰੀ ਤਰ੍ਹਾਂ ਚੀਰੇ ਹੋਏ ਸਨ। ਚੀਰ ਫਾੜ ਦੌਰਾਨ ਮੂੰਹ ਤੇ ਗਲੇ ਦੇ ਪੱਠੇ ਅਤੇ ਗਲੇ ਦਾ ਬਾਹਰਲਾ/ਮੂਹਰਲਾ ਰਰਾਈਐਂਗਲ ਪੂਰੀ ਤਰ੍ਹਾਂ ਫਾੜਿਆ ਗਿਆ ਸੀ ਅਤੇ ਪੱਠਿਆਂ ਵਿਚ ਖੂਨ ਦੇ ਟੁਕੜੇ ਮੌਜੂਦ ਸਨ। ਬਾਹਰੀ ਸਿਰ ਲਹੂ ਨਾੜੀ ਅਤੇ ਅੰਦਰਲੀ ਗਰਦਨ ਦੀ ਨਾੜੀ ਖੱਬੇ ਪਾਸਿਓਂ ਟੁੱਟੀ ਪਾਈ ਗਈ। ਰੀੜ ਦੀ ਹੱਡੀ ਦਾ ਤੀਜਾ ਮਣਕਾ ਖੱਬੇ ਪਾਸਿਓਂ ਟੁੱਟਿਆ ਪਾਇਆ ਗਿਆ ਇਕ ਗੋਲੀ ਗਰਦਨ-ਰੀੜ ਦੀ ਹੱਡੀ ਦੇ ਖੱਬੇ ਹਿੱਸੇ ਵਿਚ ਜੜੀ ਪਾਈ ਗਈ ਜਿਹੜੀ ਕਿ ਕੱਢ ਦਿੱਤੀ ਗਈ।

(4) ਖੱਬੇ ਗਿੱਟੇ ਦੇ ਅੰਦਰਲੇ ਪਾਸੇ ਤੇ ਕਿਸੇ ਹਥਿਆਰ ਦਾ ਜ਼ਖਮ ਮੌਜੂਦ ਸੀ।

ਡਕਾਟਰ ਦੇ ਵਿਚਾਰ ਅਨੁਸਾਰ ਮੌਤ ਦਾ ਕਾਰਣ ਸ਼ੌਕ/ਸਦਮੇ ਖੂਨ ਦੇ ਜ਼ਿਆਦਾ ਵਹਿ ਜਾਣ ਕਾਰਣ ਹੋਈ ਜਿਵੇਂ ਕਿ ਜ਼ਖਮ ਨੰਬਰ 3 ਜਿਹੜਾ ਕਿ ਗੋਲੀ ਲੱਗਣ ਨਾਲ ਹੋਇਆ ਸੀ, ਮੌਤ ਲਈ ਕਾਫੀ ਸੀ। ਜ਼ਖਮ ਤੇ ਮੌਤ ਵਿਚਲੀ ਦੇਰੀ ਦਾ ਸੰਭਵ ਸਮਾਂ ਲਗਭਗ 4 ਘੰਟੇ ਸੀ ਅਤੇ ਮੌਤ ਤੇ ਪੋਸਟ ਮਾਰਟਮ ਦਾ ਸਮਾਂ 8 ਘੰਟੇ ਸੀ।

52. ਮਿਤੀ 4 ਫਰਵਰੀ, 1986 ਨੂੰ ਰਾਤ 10 ਵਜੇ ਡਾਕਟਰ ਵੀ. ਕੇ. ਖੁਲਰ ਮੈਡੀਕਲ ਅਫਸਰ, ਸਿਵਲ ਹਸਪਤਾਲ, ਨਕੋਦਰ ਨੇ ਵਧੀਕ ਡਿਪਟੀ ਕਮਿਸ਼ਨਰ ਜਲੰਧਰ ਦੇ ਹੁਕਮਾਂ ਤੇ ਇਕ ਅਣ-ਪਛਾਤੀ ਲਾਸ਼ ਦਾ ਪੋਸਟਮਾਰਟਮ ਕੀਤਾ ਤੇ ਨਿਮਨ-ਦਰਜ ਜ਼ਖਮ ਪਾਏ।

(1) ਖੱਬੀ ਪਸਲੀ ਦੀ ਵਿਚਕਾਰਲੀ ਲਾਇਨ ਤੋਂ ਜਿਥੇ ਕਿ ਜ਼ਖਮ ਕੀਤਾ ਗਿਆ ਸੀ ਦੇ ਵਿਚਕਾਰਲੇ ਪਾਸੇ 1 ਸੈਂਟੀਮੀਟਰ × 75 ਸੈਂਟੀਮੀਟਰ ਦਾ ਚੀਰਿਆ ਹੋਇਆ ਜ਼ਖਮ ਪਾਇਆ ਗਿਆ।

(2) ਸਰੀਰ ਦੇ ਚੀਰ-ਫਾੜ ਦੌਰਾਨ, ਜ਼ਖਮ ਸਬ ਕਟਨੇਸੀਆ ਫੇਸੀਆਂ ਦੇ ਵਿਚਲੇ ਪੱਠਿਆਂ ਵਿਚੋਂ ਲੰਘ ਰਿਹਾ ਸੀ। ਮਹਾਪਸਲੀ ਦੇ ਮੋੜ ਤੇ ਇਕ ਚੀਰਾ ਸੀ। ਚੀਰੇ ਦਾ ਮਾਪ 1ਸੈਂਟੀਮੀਟਰ × 75 ਸੈਂਟੀਮੀਟਰ ਸੀ। ਜ਼ਖਮ ਪੱਸਲੀਆਂ ਵਿਚ-ਕਾਰਲੇ ਪੱਠਿਆਂ ਦੇ ਵਿਚਕਾਰੋਂ ਲੰਘ ਰਿਹਾ ਸੀ ਅਤੇ ਗੋਲੀ, ਸਕੇਪੁਲਾ, ਸਪਾਈਨ ਰੀੜ ਦੀ ਹੱਡੀ ਦੇ ਮੀਡੀਅਮ ਐਂਗਲ ਉਤੇ ਸਬ ਸਕੇਪੁਲਾ ਦੇ ਪਿਛੇ ਲੱਗੀ ਹੋਈ ਸੀ। ਚੌਵੇਂ ਫੇਫੜੇ ਝਿਲੀ ਖੋਲ ਇਕ ਲੀਟਰ ਖੂਨ ਨਾਲ ਭਰੇ ਹੋਏ ਸਨ। ਖੱਬੇ ਫੇਫੜੇ ਦਾ ਉਪਰਲਾ ਵੱਧਿਆ ਮਾਸ ਮਗਰਲੇ ਪਾਸਿਓਂ ਚੀਰਿਆ ਹੋਇਆ ਸੀ। ਅੱਖਾ ਅੱਧੀਆਂ ਖੁਲੀਆਂ ਸਨ ਅਤੇ ਬਦਲੇ ਦੀ ਭਾਵਨਾ ਉਜਾਗਰ ਸੀ। ਡਾਕਟਰ ਦੇ ਵਿਚਾਰ ਅਨੁਸਾਰ ਜ਼ਖਮ ਦੇ ਸਿਟੇ ਵਜੋਂ ਮੌਤ

ਦਾ ਕਾਰਣ ਸਦਮਾ ਤੇ ਖੂਨ ਦਾ ਜਿਆਦਾ ਵਹਿਣਾ ਸੀ ਜੋ ਕਿ ਆਮ ਅਵਸਥਾ ਵਿਚ ਮੌਤ ਹੋਣ ਲਈ ਕਾਫੀ ਹੈ । ਜ਼ਖਮ ਹਥਿਆਰ ਦੁਆਰਾ ਕੀਤੇ ਗਏ ਸਨ ।

53 ਨਿਮਨ ਦਰਜ਼ ਆਮ ਜਨਤਾ 'ਚੋਂ ਹੇਠ ਲਿਖੇ ਵਿਅਕਤੀ ਜ਼ਖਮੀ ਹੋਏ ਅਤੇ ਉਨ੍ਹਾਂ ਦਾ ਡਾਕਟਰੀ ਮੁਆਇਨਾ ਕਰਵਾਇਆ ਗਿਆ —

(1) ਬਖਸ਼ੀਸ਼ ਸਿੰਘ ਪੁੱਤਰ ਸਵਰਨ ਸਿੰਘ

(2) ਬਲਵੀਰ ਸਿੰਘ ਪੁੱਤਰ ਸੌਦਾਗਰ ਸਿੰਘ

(3) ਰੌਸ਼ਨ ਸਿੰਘ ਪੁੱਤਰ ਸੰਤਾ ਸਿੰਘ

(4) ਜਸਵਿੰਦਰ ਸਿੰਘ ਪੁੱਤਰ ਨਿਰੰਜਨ ਸਿੰਘ

(5) ਬਿੱਕਰ ਸਿੰਘ ਪੁੱਤਰ ਜੋਗਿੰਦਰ ਸਿੰਘ

(6) ਤਰਸੇਮ ਸਿੰਘ ਪੁੱਤਰ ਲਾਲ ਸਿੰਘ

(7) ਹਰਜਿੰਦਰ ਪਾਲ ਪੁੱਤਰ ਲਾਲ ਸਿੰਘ

(8) ਲਖਬੀਰ ਸਿੰਘ ਪੁੱਤਰ ਬੰਤਾ ਸਿੰਘ

ਡਾਕਟਰ ਅਜੇ ਸਾਹਨੀ, ਐਮਰਜੰਸੀ ਮੈਡੀਕਲ ਅਫ਼ਸਰ, ਸਿਵਲ ਹਸਪਤਾਲ, ਜਲੰਧਰ ਨੇ ਬਖਸ਼ੀਸ਼ ਸਿੰਘ ਪੁੱਤਰ ਸਵਰਨ ਸਿੰਘ ਨਿਵਾਸੀ ਪਿੰਡ ਬਲੂਕਾਂ ਦਾ ਡਾਕਟਰੀ ਮੁਆਇਨਾ ਕੀਤਾ ਤੇ ਨਿਮਨ ਦਰਜ ਜ਼ਖਮ ਪਾਏ :—

(i) ਨੱਕ ਦੀ ਜਾੜ੍ਹ ਤੇ 2 × 1 ਸੈਂਟੀਮੀਟਰ ਦੀ ਰਗੜ ਸੀ ।

(ii) ਇਕ ਸਿੱਧਾ ਜ਼ਖਮ ਚੀਰਿਆ 2 × 1 ਸੈਂਟੀਮੀਟਰ ਦਾ ਰੋਗ ਭਰਮੀ ਦੇ ਸੱਜੇ ਪਾਸੇ ਬਿਲਕੁਲ ਸਬ-ਕੋਸਟਲ ਰੀਜ਼ਨ ਦੇ ਥੱਲੇ ਵੇਖਿਆ ਵਿਚ ਰਤਵਾਹ ਜਾਰੀ ਪਾਇਆ ਗਿਆ, ਐਕਸ-ਰੇ ਦੀ ਸਲਾਹ ਦਿੱਤੀ ਗਈ । ਪੇਟ ਤੇ ਛਾਤੀ ਪੇ. ਏ. ਦੀ ਸਲਾਹ ਤੇ ਸਰਜਨ ਦੇ ਵਿਚਾਰ ਤੇ ।

(iii) ਮੱਥੇ ਦੇ ਖੱਬੇ ਪਾਸੇ ਖੱਬੇ ਭਰਵੱਟੇ ਤੋਂ 4 ਸੈਂਟੀਮੀਟਰ ਉਪਰ 6 × 4 ਸੈਂਟੀਮੀਟਰ ਦੀ ਗੁੱਝੀ ਸੱਟ ।

ਜ਼ਖਮ ਨੰ: 1 ਤੇ 3 ਸਾਧਾਰਨ ਘੋਸ਼ਿਤ ਕੀਤੇ ਗਏ ਅਤੇ ਜ਼ਖਮ ਨੰ: 2 ਸਰਜਨ ਦੇ ਵਿਚਾਰਾਂ ਦੀ ਦੇਖ-ਰੇਖ ਅਧੀਨ ਅਤੇ ਐਕਸਰੇ ਲਈ ਰੱਖਿਆ ਗਿਆ । ਜ਼ਖਮ ਜਿਹੜੇ ਕਿ ਡਾਕਟਰ ਦੁਆਰਾ ਦੱਸੇ ਗਏ, ਸੰਭਵ 12 ਘੰਟਿਆਂ ਦੀ ਮਿਆਦ ਉਪਰੰਤ ਦੱਸੇ ਗਏ ਜ਼ਖਮ ਨੰ 1 ਤੇ 3 ਜ਼ਖਮ ਖੁੰਡੇ ਹਥਿਆਰ ਨਾਲ ਕੀਤੇ ਗਏ ਅਤੇ ਜ਼ਖਮ ਨੰ. 2 ਘਾਤਕ ਹਥਿਆਰ ਨਾਲ ਕੀਤਾ ਗਿਆ ।

54. ਉਸੀ ਦਿਨ ਰਾਤ 7.45 ਤੇ, ਇਸੀ ਡਾਕਟਰ ਨੇ ਬਲਬੀਰ ਸਿੰਘ ਪੁੱਤਰ ਸੌਦਾਗਰ ਸਿੰਘ, ਪਿੰਡ ਸੱਲ ਜਾਗੀਰ ਅਤੇ ਉਸ ਵਿਚ ਨਿਮਨ ਦਰਜ ਜ਼ਖਮ ਪਾਏ :—

(1) ਛਾਤੀ ਦੇ ਸਾਹਮਣੇ ਸੱਜੇ ਪਾਸੇ, ਸੱਜੀ ਪੱਸਲੀ ਤੋਂ 10 ਸੈਂਟੀਮੀਟਰ ਥੱਲੇ 1 ਸੈਂਟੀਮੀਟਰ × .75 ਸੈਂਟੀਮੀਟਰ ਦਾ ਬਿੰਨਵਾ ਜ਼ਖਮ ਪਾਇਆ ਗਿਆ। ਛਾਤੀ ਦੇ ਐਕਸਰੇ ਲਈ ਸਲਾਹ ਦਿੱਤੀ ਗਈ ਪੀ.ਏ. ਦੀ ਸਲਾਹ ਮੰਗੀ ਗਈ। ਜ਼ਖਮ ਤੋਂ ਖੂਨ ਵਹਿ ਰਿਹਾ ਸੀ।

ਜ਼ਖਮ ਐਕਸਰੇ ਰਿਪੋਰਟ ਤੇ ਆਧਾਰਿਤ ਸੀ। ਜ਼ਖਮ ਦਾ ਸੰਭਾਵੀ ਸਮਾਂ 12 ਘੰਟਿਆਂ ਦੇ ਵਿਚ ਵਿਚ ਸੀ ਅਤੇ ਘਾਤਕ ਹਥਿਆਰ ਨਾਲ ਕੀਤਾ ਗਿਆ ਸੀ।

55. ਡਾਕਟਰ ਅਜ ਸਾਹਨੀ ਨੇ ਸ਼੍ਰੀ ਰੋਸ਼ਨ ਸਿੰਘ ਪੁੱਤਰ ਸੰਤਾ ਸਿੰਘ, ਵਾਸੀ ਪਿੰਡ ਮਾਮੂਵਾਲ ਦਾ ਉਸੀ ਦਿਨ ਰਾਤ 8.20 ਤੇ ਕਾਨੂੰਨੀ ਤੌਰ ਤੇ ਡਾਕਟਰੀ ਮੁਆਇਨਾ ਕੀਤਾ ਅਤੇ ਉਸ ਵਿਚ ਨਿਮਨ ਦਰਜ਼ ਜ਼ਖਮ ਪਾਏ :—

(1) ਖੱਬੀ ਬਾਂਹ ਦੇ ਵਿਚਕਾਰ 9 × 3 ਸੈਂਟੀਮੀਟਰ ਫੈਲੀ ਹੋਈ ਸੋਜਿਸ਼ ਪਾਈ ਗਈ। ਐਕਸਰੇ ਦੀ ਸਲਾਹ ਦਿਤੀ ਗਈ।

(2) ਖੱਬੀ ਬਾਂਹ ਤੇ 6 × 2ਇੰਚ ਦੀ ਫੈਲੀ ਹੋਈ ਸੋਜਿਸ਼ ਪਾਈ ਗਈ। ਐਕਸਰ ਦੀ ਸਲਾਹ ਦਿੱਤੀ ਗਈ।

(3) ਠੋਡੀ ਦੇ ਖੱਬੇ ਪਾਸੇ ਦੇ ਸਾਹਮਣੇ 7 × 6 ਸੈਂਟੀਮੀਟਰ ਫੈਲੀ ਹੋਈ ਸੋਜਿਸ਼ ਪਾਈ ਗਈ ਅਤੇ ਐਕਸਰੇ ਦੀ ਸਲਾਹ ਦਿੱਤੀ ਗਈ।

(4) ਖੱਬੇ ਗਿੱਟੇ ਤੇ ਫੈਲੀ ਹੋਈ ਸੋਜਿਸ਼ ਪਾਈ ਗਈ। ਹਰਕਤ ਦਰਦ ਭਰੀ ਸੀ। ਐਕਸਰੇ ਦੀ ਸਲਾਹ ਦਿੱਤੀ ਗਈ।

(5) ਸੱਜੇ ਗਿੱਟੇ ਤੇ ਦਰਦ ਦੀ ਸ਼ਿਕਾਇਤ, ਐਕਸਰੇ ਲਈ ਸਲਾਹ ਦਿੱਤੀ ਗਈ।

ਜ਼ਖਮ ਦੀ ਕਿਸਮ ਐਕਸਰੇ ਰਿਪੋਰਟ ਤੇ ਆਧਾਰਿਤ ਸੀ ਅਤੇ ਡਾਕਟਰ ਦੇ ਵਿਚਾਰ ਵਿੱਚ ਜ਼ਖਮ 12 ਘੰਟਿਆਂ ਵਿੱਚ ਦਿੱਤੇ ਗਏ ਹਨ ਅਤੇ ਖੁੰਡੇ ਹਥਿਆਰ ਦਾ ਇਸਤੇਮਾਲ ਕੀਤਾ ਗਿਆ ਸੀ।

56. ਉਸੀ ਦਿਨ ਰਾਤ 7.55 ਤੇ ਉਸੀ ਡਾਕਟਰ ਨੇ ਜਸਵਿੰਦਰ ਸਿੰਘ ਪੁੱਤਰ ਨਿਰੰਜਨ ਸਿੰਘ ਵਾਸੀ ਪਿੰਡ ਨੂਰਪੁਰ ਚੱਕ, ਦਾ ਡਾਕਟਰੀ ਮੁਆਇਨਾ ਕੀਤਾ ਅਤੇ ਨਿਮਨ ਦਰਜ ਜ਼ਖਮ ਪਾਏ :—

(1) ਅੰਡਕੋਸ਼ ਦੇ ਦੋਵਾਂ ਪਾਸਿਆਂ ਦੀ ਚਮੜੀ ਚੀਰੀ ਗਈ ਅਤੇ ਦੋਨੋਂ ਪਤਾਲੂ ਖੁੱਲੇ ਗਏ, ਅੰਡਕੋਸ਼ ਦੇ ਜ਼ਖਮ ਅਤੇ ਜੰਘ ਵਿਚ ਡੂੰਘਾ ਜ਼ਖਮ ਅਤੇ ਖੂਨ ਨਿਕਲ ਰਿਹਾ ਸੀ। ਪੇਂਡੂ ਦੇ ਐਕਸਰੇ ਅਤੇ ਸਰਜਨ ਦੇ ਵਿਚਾਰਾਂ ਲਈ ਕਿਹਾ ਗਿਆ।

(2) ਮੌਢੇ ਦੇ ਜੋੜ ਦੇ ਸੱਜੇ ਪਾਸੇ 6 1 ਸੈਂਟੀਮੀਟਰ ਜ਼ਖਮ ਚਮੜੀ ਜਿਨ੍ਹਾ ਡੂਘਾ।

(3) ਮਥੇ ਦੇ ਖੱਬੇ ਪਾਸੇ 2 ਡਾਇਆ ਮੀਟਰ ਫੈਲੀ ਸੋਜਿਸ਼ ਐਕਸਰੇ ਲਈ ਕਿਹਾ ਗਿਆ। ਜ਼ਖਮ ਨੰ: 1 ਦਾ ਐਕਸਰੇ ਕੀਤਾ ਜਾਣਾ ਸੀ ਅਤੇ ਸਰਜਨ ਦੀ ਰਾਏ ਲੋੜੀਂਦੀ ਸੀ ਜ਼ਖਮ ਨੰ 2 ਸਾਧਾਰਣ ਸੀ ਅਤੇ ਜ਼ਖਮ ਨੰ: 3 ਐਕਸਰੇ ਰਿਪੋਰਟ ਤੇ ਅਧਾਰਿਤ ਸੀ। ਡਾਕਟਰ ਦੀ ਸਲਾਹ ਵਿੱਚ, ਸਾਰੇ ਜ਼ਖਮ 12 ਘੰਟਿਆਂ ਦੇ ਸਮੇਂ ਦੌਰਾਨ ਮਿਲੇ ਸਨ, ਅਤੇ ਜ਼ਖਮ ਨੰ 1 ਅਤੇ 3 ਖੁੰਡੇ ਹਥਿਆਰ ਨਾਲ ਕੀਤੇ ਗਏ ਸਨ ਅਤੇ ਜ਼ਖਮ ਨੰ: 2 ਤਿੱਖੇ ਹਥਿਆਰ ਨਾਲ ਕੀਤੇ ਗਏ ਸਨ।

57. ਡਾ ਪਾਲ ਸਿੰਘ, ਮੈਡੀਕਲ ਅਫਸਰ, ਸਿਵਲ ਹਸਪਤਾਲ, ਨਕੋਦਰ ਨੇ 4 ਫਰਵਰੀ, 1986 ਨੂੰ ਰਾਤ 10 ਵਜੇ, ਨੇ ਸ਼੍ਰੀ ਬਿੱਕਰ ਸਿੰਘ ਪੁੱਤਰ ਜੋਗਿੰਦਰ ਸਿੰਘ, ਵਾਸੀ ਤਲਵੰਡੀ ਸੰਘੇੜਾ ਕਾਨੂੰਨੀ ਤੌਰ ਤੇ ਡਾਕਟਰੀ ਮੁਆਇਨਾ ਕੀਤਾ ਅਤੇ ਨਿਮਨ ਦਰਜ ਜ਼ਖਮ ਪਾਏ —

(1) ਖੱਬੀ ਬਾਂਹ ਦੇ ਪੋਸਟਰਿਓ ਦੇ ਹੇਠਲੇ ਹਿੱਸੇ ਤੇ ਨਿਤੰਭ ਵਾਲੇ ਪਾਸੇ ਤੇ 1 1/2 1/2 ਸੈਂਟੀਮੀਟਰ ਦਾ ਜ਼ਖਮ ਪਾਇਆ ਗਿਆ। ਵਿਚਲੀ ਹੱਡੀ ਟੁੱਟੀ ਪਾਈ ਹੋਈ। ਐਕਸਰੇ ਲਈ ਸਲਾਹ ਦਿੱਤੀ ਗਈ।

(2) ਸੱਜੀ ਬਾਂਹ ਦੇ ਉਪਰਲੇ ਪਾਸੇ 1/3 ਹਿੱਸੇ ਤੇ 4 2 ਸੈਂਟੀਮੀਟਰ ਦੀ ਲਾਲ ਗੁੱਝੀ ਸੱਟ।

ਡਾਕਟਰ ਦੇ ਵਿਚਾਰ ਵਿੱਚ ਜ਼ਖਮ ਨੰ 2 ਸਾਧਾਰਨ ਕਿਸਮ ਦਾ ਸੀ ਅਤੇ ਜ਼ਖਮ ਨੰ 1 ਪਰੇਖਣ ਅਧੀਨ ਰੱਖਿਆ ਗਿਆ। ਦੋਨੋਂ ਜ਼ਖਮ ਖੁੰਡੇ ਹਥਿਆਰ ਨਾਲ ਕੀਤੇ ਗਏ ਸਨ ਅਤੇ ਇਹ ਜ਼ਖਮ ਤਾਜ਼ੇ ਹੀ ਹੋਏ ਜਾਪਦੇ ਸਨ।

ਉਸੀ ਦਿਨ ਸ਼ਾਮ ਨੂੰ 6.10 ਤੇ ਉਪਰੋਕਤ ਡਾਕਟਰ ਨੇ ਤਰਸੇਮ ਸਿੰਘ ਪੁੱਤਰ ਲਾਲ ਸਿੰਘ ਵਾਸੀ ਪਿੰਡ ਨੂਰਪੁਰ ਦਾ ਡਾਕਟਰੀ ਮੁਆਇਨਾ ਕੀਤਾ ਅਤੇ ਨਿਮਨ ਦਰਜ ਜ਼ਖਮ ਪਾਏ —

(1) ਖੱਬੇ ਪੱਟ ਦੇ ਸਾਹਮਣੇ 6 ਸੈਂਟੀਮੀਟਰ ਹੇਠਾਂ ਕੂਲ੍ਹੇ ਵਾਲੇ ਪਾਸੇ ਗੋਲੀ ਦਾ 2 1ਸੈਂਟੀਮੀਟਰ ਦਾ ਜ਼ਖਮ। ਐਕਸਰੇ ਲਈ ਸਲਾਹ ਦਿੱਤੀ ਗਈ। ਤਾਜ਼ਾ ਜੰਮਿਆ ਹੋਇਆ ਖੂਨ ਮੌਜੂਦ ਸੀ।

(2) ਵਿਚਕਾਰਲੇ ਮੈਲਓਲਸ ਤੇ ਸੋਜਸ਼ ਅਤੇ ਐਕਸਰੇ ਲਈ ਸਲਾਹ ਦਿੱਤੀ ਗਈ। ਦੋਨੋਂ ਜ਼ਖਮ ਧਿਆਨ ਅਧੀਨ ਰੱਖੇ ਗਏ। ਡਾਕਟਰ ਅਨੁਸਾਰ, ਜ਼ਖਮ ਤਾਜ਼ੇ ਸਨ। ਜ਼ਖਮ ਨੰ 2 ਖੁੰਡੇ ਹਥਿਆਰ ਨਾਲ ਕੀਤਾ ਗਿਆ ਸੀ ਜਦਕਿ ਜ਼ਖਮ ਨੰ 1 ਗੋਲੀ ਨਾਲ ਕੀਤਾ ਗਿਆ ਸੀ।

ਐਕਸਰੇ ਰਿਪੋਰਟ ਪ੍ਰਾਪਤ ਹੋਣ ਤੇ ਅਪਾਰਦਸੀ ਗੋਲੀ ਦਾ ਪਰਛਾਵਾਂ ਖੱਬੇ ਪੱਟ ਤੇ ਇੰਟਰ ਟਰੋਹੇਨਟਰਿਕ ਰੀਜਨ ਵਿੱਚ ਮੌਜੂਦ ਸੀ। ਜ਼ਖ਼ਮ ਨੰ 2 ਸਧਾਰਨ ਕਿਸਮ ਦਾ ਸੀ। ਡਾਕਟਰ ਗੋਲੀ ਦੀ ਕਿਸਮ ਨਿਸ਼ਚਿਤ ਨਹੀਂ ਕਰ ਸਕਿਆ।

58. ਡਾ. ਵੀ. ਕੇ. ਖੁੱਲਰ, ਮੈਡੀਕਲ ਅਫ਼ਸਰ, ਸਿਵਲ ਹਸਪਤਾਲ ਨਕੋਦਰ ਨੇ 4 ਫਰਵਰੀ, 1986 ਨੂੰ 4.50 ਸ਼ਾਮ ਤੇ ਰਜਿੰਦਰ ਪਾਲ ਪੁੱਤਰ ਸਰਵਨ ਦਾਸ, ਵਾਸੀ ਚੱਕ ਕਲਾਂ ਦਾ ਕਾਨੂੰਨੀ ਤੌਰ ਤੇ ਡਾਕਟਰੀ ਮੁਆਇਨਾ ਕੀਤਾ ਤੇ ਨਿਮਨ-ਦਰਜ ਜ਼ਖ਼ਮ ਪਾਏ ਗਏ —

(1) ਇਸ ਤੇ ਡਾਕਟਰੀ ਮੁਆਇਨੇ ਤੇ ਪੈਰ ਦੇ ਖੱਬੇ ਪਾਸੇ 2 × 5 ਸੈਂਟੀਮੀਟਰ ਦੇ ਡੂੰਘਾ ਜ਼ਖ਼ਮ ਪਾਇਆ ਗਿਆ। ਇਹ ਕਾਫ਼ੀ ਡੂੰਘਾ ਸੀ ਅਤੇ ਇਸ ਦੇ ਆਲੇ-ਦੁਆਲੇ ਦੀ ਸਾਰੀ ਜਗ੍ਹਾ ਤੇ ਸੋਜਿਸ਼ ਆਈ ਹੋਈ ਸੀ। ਖੱਬੇ ਹੱਥ ਦਾ ਹਿਲਣਾ-ਜੁਲਣਾ ਰੁਕ ਗਿਆ ਸੀ ਤੇ ਐਕਸਰੇ ਦਾ ਮਸ਼ਵਰਾ ਦਿੱਤਾ ਗਿਆ।

(2) ਸੱਜੀ ਹਥੇਲੀ ਦੇ ਸਮੁੱਚੇ ਹਿੱਸੇ ਦੇ ਉਤਲੇ ਪਾਸੇ ਦੀ ਸੋਜ਼ਿਸ਼ ਤੇ ਕਰਸਾਈ ਨੂੰ ਫੈਲਾ ਦਿੱਤਾ। ਹੱਥ ਦੀ ਗਤੀ ਸੀਮਿਤ ਹੋ ਗਈ ਸੀ ਅਤੇ ਐਕਸਰੇ ਦੀ ਸਲਾਹ ਦਿੱਤੀ ਗਈ ਸੀ।

(3) ਸੱਜੀ ਲੱਤ ਦੇ ਪਿੱਛੇ, ਇਸ ਦੇ ਉਪਰਲੇ 1/3 ਹਿੱਸੇ ਤੇ 2 ਸੈਂਟੀਮੀਟਰ 5 ਸੈਂਟੀਮੀਟਰ ਦੀ ਲਾਲ ਰੰਗ ਦੀ ਰਗੜ ਮੌਜੂਦ ਸੀ।

(4) ਖੱਬੇ ਹੱਥ ਦੇ ਜੋੜ ਦੇ ਸਾਹਮਣੇ ਵਾਲੇ ਹਿੱਸੇ ਤੇ 1.5 ਸੈਂਟੀਮੀਟਰ × 1 ਸੈਂਟੀ ਮੀਟਰ ਦੀ ਲਾਲ ਰੰਗ ਦੀ ਗੁੱਝੀ ਸੱਟ ਸੀ।

ਡਾਕਟਰ ਦੇ ਵਿਚਾਰ ਵਿੱਚ, ਜ਼ਖ਼ਮ 6 ਘੰਟਿਆਂ ਦੇ ਸਮੇਂ ਦੌਰਾਨ ਖੁੰਡੇ ਹਥਿਆਰ ਨਾਲ ਕੀਤੇ ਗਏ ਸਨ। ਜ਼ਖ਼ਮ ਨੰ. 2 ਗੰਭੀਰ ਕਿਸਮ ਦਾ ਸੀ—ਐਕਸਰੇ ਵਿੱਚ ਸੱਜੇ ਹੱਥ ਦੀ ਚੀਚੀ ਉਂਗਲੀ ਤੇ ਨੇੜੇ ਦੀ ਹੱਡੀ ਦਾ ਫਰੈਕਚਰ ਮੌਜੂਦ ਸੀ। ਹੋਰ ਜ਼ਖ਼ਮ ਸਾਧਾਰਨ ਕਿਸਮ ਦੇ ਸਨ।

59. ਉਪਰੋਕਤ ਦਰਜ ਮਿਤੀ ਨੂੰ ਸ਼ਾਮ 5.05 ਤੇ ਉਸੀ ਡਾਕਟਰ ਨੇ ਲਖਬੀਰ ਸਿੰਘ ਪੁੱਤਰ ਬੰਤਾ ਸਿੰਘ ਵਾਸੀ ਲਿਤਨਾ ਦਾ ਮੁਆਇਨਾ ਕੀਤਾ ਤੇ ਨਿਮਨ ਦਰਜ਼ ਜ਼ਖ਼ਮ ਪਾਏ :—

ਸੱਜੇ ਗਿਟੇ ਦੇ ਜੋੜ ਤੇ 2.5 × 1 ਸੈਂਟੀਮੀਟਰ ਦਾ ਗੋਲੀ ਦਾ ਜ਼ਖ਼ਮ (ਚੀਰਿਆ ਹੋਇਆ ਜ਼ਖ਼ਮ) ਪਾਇਆ। ਸਾਰੇ ਹਿੱਸੇ ਤੇ ਸੋਜ਼ ਸੀ ਤੇ ਦਰਦ ਹੋ ਰਿਹਾ ਸੀ। ਜੋੜ ਦੇ ਹਿੱਸੇ ਦੀ ਹਰਕਤ ਤੇ ਰੋਕ ਲਗਾਈ ਗਈ ਸੀ। ਵੱਡੇ ਐਕਸਰੇ ਦੀ ਸਲਾਹ ਦਿੱਤੀ ਗਈ।

ਜ਼ਖ਼ਮ ਗੋਲੀ ਨਾਲ 6 ਘੰਟਿਆਂ ਦੇ ਸਮੇਂ ਵਿੱਚ ਕੀਤਾ ਗਿਆ ਸੀ। ਜ਼ਖ਼ਮ ਸਧਾਰਨ ਕਿਸਮ ਦਾ ਸੀ। ਜਿਸ ਤਰ੍ਹਾਂ ਕਿ ਐਕਸਰੇ ਰਿਪੋਰਟ ਨੰ 141, ਮਿਤੀ 5 ਫ਼ਰਵਰੀ, 1986 ਵਿੱਚ ਦਰਸਾਇਆ ਪਾਇਆ ਗਿਆ ਹੈ। ਡਾ. ਡੀ ਪੀ. ਕਪੂਰ

ਨੇ ਗੋਲੀ ਕੱਢੀ ਅਤੇ ਪੁਲਿਸ ਦੇ ਹਵਾਲੇ ਕੀਤੀ। ਜ਼ਖਮੀ ਨੂੰ 8 ਦਿਨ ਹਸਪਤਾਲ ਵਿਚ ਰੱਖਿਆ ਗਿਆ ਅਤੇ 12 ਫ਼ਰਵਰੀ, 1986 ਨੂੰ ਛੁੱਟੀ ਦਿੱਤੀ ਗਈ। ਡਾਕਟਰ ਦੀ ਸਲਾਹ ਵਿੱਚ, ਜ਼ਖਮ 6 ਘੰਟਿਆਂ ਦੇ ਸਮੇਂ ਦੌਰਨ ਘਾਤਕ ਹਥਿਆਰ (ਗੋਲੀ) ਨਾਲ ਕੀਤਾ ਗਿਆ ਸੀ। ਜ਼ਖਮ ਸਾਧਾਰਣ ਕਿਸਮ ਦਾ ਸੀ।

60. ਨਿਮਨ ਲਿਖਤ ਪੁਲਿਸ ਅਫਸਰ ਜ਼ਖ਼ਮੀ ਹੋਏ ਤੇ ਉਹਨਾਂ ਦਾ ਡਾਕਟਰੀ-ਮੁਆਇਨਾ ਕੀਤਾ ਗਿਆ:—

(1) ਇਨਸਪੈਕਟਰ ਹਰਿੰਦਰਪਾਲ ਸਿੰਘ

(2) ਸਿਪਾਹੀ ਜੀਤ ਰਾਮ

(3) ਏ ਐਸ. ਆਈ. ਜਸਵੰਤ ਸਿੰਘ

(4) ਸਿਪਾਹੀ ਜਸਵੰਤ ਸਿੰਘ

61. 4 ਫ਼ਰਵਰੀ, 1986 ਨੂੰ ਸ਼ਾਮ 4.40 ਤੇ ਡਾ. ਵੀ.ਕੇ. ਖੁੱਲਰ ਨੇ ਇਨਸਪੈਕਟਰ ਹਰਿੰਦਰਪਾਲ ਸਿੰਘ ਦਾ ਕਾਨੂੰਨੀ ਤੁਰੰਤ ਡਾਕਟਰੀ ਮੁਆਇਨਾ ਕੀਤਾ ਤੇ ਨਿਮਨ ਦਰਜ ਜ਼ਖ਼ਮ ਪਾਏ।

ਖੱਬੇ ਗੋਡੇ ਦੇ ਜੋੜ ਦੇ ਪਿਛਲੇ ਪਾਸੇ 4 × 2 ਸੈਂਟੀਮੀਟਰ ਦੀ ਰਗੜ। ਜ਼ਖਮ ਖੁੰਡੇ ਹਥਿਆਰ ਨਾਲ ਕੀਤਾ ਗਿਆ ਸੀ ਅਤੇ ਸਧਾਰਨ ਕਿਸਮ ਦਾ ਸੀ ਅਤੇ 6 ਘੰਟੇ ਦੇ ਸਮੇਂ ਦੌਰਾਨ ਕੀਤਾ ਗਿਆ ਸੀ।

ਜਵਾਬੀ ਪੁੱਛਗਿੱਛ ਵਿੱਚ ਡਾਕਟਰ ਨੇ ਕਿਹਾ ਕਿ ਇਨਸਪੈਕਟਰ ਹਰਿੰਦਰ ਪਾਲ ਸਿੰਘ ਦੇ ਇਹ ਜ਼ਖਮ ਲਾਠੀ ਕਾਰਨ ਹੋਇਆ ਸੀ।

62. ਉਸੀ ਦਿਨ 4.55 ਸ਼ਾਮ ਨੂੰ ਉਪਰੋਕਤ ਡਾਕਟਰ ਨੇ ਸਿਪਾਹੀ ਜੀਤ ਰਾਮ ਦਾ ਕਾਨੂੰਨਨ ਡਾਕਟਰੀ ਮੁਆਇਨਾ ਕੀਤਾ ਤੇ ਨਿਮਨ ਦਰਜ ਜ਼ਖ਼ਮ ਪਾਏ :—

(1) ਖੱਬੀ ਕਲਾਈ ਦੇ ਜੋੜ ਦੇ ਸਾਹਮਣੇ ਵਾਲੇ ਹਿੱਸੇ ਤੇ 11.5 ਸੈਂਟੀਮੀਟਰ × 1.5 ਸੈਂਟੀਮੀਟਰ ਦੀ ਫੈਲੀ ਹੋਈ ਸੋਜਿਸ਼। ਜੋੜ ਦੀ ਹਰਕਤ ਦਰਦਭਰੀ ਸੀ ਅਤੇ ਐਕਸ-ਰੇ ਲਈ ਸਲਾਹ ਦਿੱਤੀ ਗਈ।

(2) ਸੱਜੇ ਪੱਟ ਦੇ ਪਿਛਲੇ ਉਪਰਲੇ ਹਿੱਸੇ ਵਿੱਚ ਦਰਦ, ਐਕਸ-ਰੇ ਦੀ ਸਲਾਹ ਦਿੱਤੀ ਗਈ।

ਡਾਕਟਰ ਦੇ ਵਿਚਾਰ ਵਿੱਚ, ਜ਼ਖਮ ਖੁੰਢੇ ਹਥਿਆਰ ਨਾਲ, 6 ਘੰਟੇ ਦੇ ਸਮੇਂ ਦੌਰਾਨ ਕੀਤੇ ਗਏ ਸਨ ਅਤੇ ਦੋਨੋਂ ਜ਼ਖ਼ਮ ਧਿਆਨ ਵਿਚ ਰੱਖੇ ਗਏ।

63. ਉਸੀ ਤਾਰੀਖ ਨੂੰ, ਸ਼ਾਮ 5.05 ਤੇ ਉਸੀ ਡਾਕਟਰ ਨੇ, ਏ. ਐਸ. ਆਈ. ਜਸਵੰਤ ਸਿੰਘ ਦਾ ਮੁਆਇਨਾ ਕੀਤਾ ਤੇ ਨਿਮਨ ਦਰਜ ਜ਼ਖਮ ਪਾਏ —

ਸੱਜੀ ਲਤ ਦੇ ਪਿਛਲੇ, ਹੇਠਲੇ ਪਾਸੇ .25 ਸੈਂਟੀਮੀਟਰ .25 ਸੈਂਟੀਮੀਟਰ ਚੀਰਿਆ ਹੋਇਆ ਗੋਲੀ ਦਾ ਜ਼ਖ਼ਮ, ਸੱਜੇ ਗਿੱਟੇ ਦੇ ਜੋੜ ਤੇ ਵਿਚਕਾਰਲੇ ਪਾਸੇ 4 ਸੈਂਟੀਮੀਟਰ ਦਾ ਲੇਟੀਰਲ ਮੈਲੀਉਲਸ ਐਕਸਰੇ ਦੀ ਸਲਾਹ। ਸੱਜੇ ਪੈਰ ਤੇ ਖੁਲੀ ਹੋਈ ਚੋਟ। ਜ਼ਖ਼ਮ ਵਿਚਾਰ ਅਧੀਨ ਰੱਖਿਆ ਗਿਆ ਤੇ ਜ਼ਖ਼ਮ ਸਾਧਾਰਨ ਕਿਸਮ ਦਾ ਸੀ। ਜ਼ਖ਼ਮ 6 ਘੰਟਿਆਂ ਦੇ ਸਮੇਂ ਦੌਰਾਨ ਕੀਤਾ ਗਿਆ ਸੀ। ਐਕਸਰੇ ਦੀ ਸਲਾਹ ਦਿੱਤੀ ਗਈ ਅਤੇ ਸੱਜੇ ਗਿੱਟੇ ਤੇ ਇਕ ਧੱਬਾ, ਪਰਛਾਵੇਂ ਦੀ ਤਰ੍ਹਾਂ ਮੌਜੂਦ ਪਾਇਆ ਗਿਆ। ਡਾਕਟਰ ਨੇ ਅੱਗੇ ਬਿਆਨ ਕੀਤਾ ਕਿ ਇਹ ਜ਼ਖ਼ਮ ਉਸ ਦੁਆਰਾ ਨਹੀਂ ਕੀਤਾ ਗਿਆ ਅਤੇ ਤਦ ਡਾ. ਡੀ.ਪੀ ਕਪੂਰ ਨੇ ਸਲਾਹ ਦਿੱਤੀ ਕਿ ਜ਼ਖ਼ਮ ਦੇ ਉਤਾਰੇ ਦੀ ਕੋਈ ਜ਼ਰੂਰਤ ਨਹੀਂ ਹੈ। ਡਾਕਟਰ ਨੇ ਅੱਗੇ ਕਿਹਾ ਕਿ ਪਰਛਾਵੇਂ ਦੀ ਤਰ੍ਹਾਂ ਦਾ ਧੱਬਾ ਹੋਰ ਕਿਸੀ ਸਮੱਗਰੀ ਦਾ ਹੋ ਸਕਦਾ ਸੀ।

64. ਉਸੀ ਦਿਨ, ਸ਼ਾਮ 5.15 ਤੇ, ਉਸੀ ਡਾਕਟਰ ਨੇ ਕਾਂਸਟੇਬਲ ਜਸਵੰਤ ਸਿੰਘ ਦਾ ਮੁਆਇਨਾ ਕੀਤਾ ਤੇ ਨਿਮਨ ਦਰਜ਼ ਜ਼ਖ਼ਮ ਪਾਏ :—

(1) ਖੱਬੇ ਅੰਗੂਠੇ ਦੇ ਮੁੱਢ ਤੇ, ਪਿਛਲੇ ਹਿੱਸੇ ਤੇ 4 × 25 ਸੈਂਟੀਮੀਟਰ ਦਾ ਜ਼ਖ਼ਮ ਜ਼ਖ਼ਮ ਡੂੰਘਾ ਸੀ।

(2) ਛਾਤੀ ਦੇ ਪਿਛਲੇ ਹਿੱਸੇ ਵਿੱਚ ਦਰਦ। ਕੋਈ ਸੋਜ਼ਿਸ ਜਾਂ ਦਰਦ ਨਹੀਂ।

ਡਾਕਟਰ ਦੇ ਵਿਚਾਰ ਵਿੱਚ ਜ਼ਖ਼ਮ ਨੰ: 1 ਤੇ ਤੇਜ ਧਾਰ ਹਥਿਆਰ ਨਾਲ ਕੀਤਾ ਗਿਆ ਸੀ ਤੇ ਜ਼ਖ਼ਮ ਨੰ 2 ਖੂੰਢੇ ਹਥਿਆਰ ਨਾਲ ਕੀਤਾ ਗਿਆ ਸੀ। ਜ਼ਖ਼ਮ 2 ਘੰਟਿਆਂ ਦੇ ਸਮੇਂ ਦੌਰਾਨ ਕੀਤਾ ਗਿਆ ਸੀ। ਜ਼ਖ਼ਮ ਸਾਧਾਰਨ ਕਿਸਮ ਦੇ ਸਨ।

65. ਪੁਲਿਸ ਅਨੁਸਾਰ, ਸੀ. ਆਰ. ਪੀ.ਦੇ ਜਵਾਨਾਂ ਦੁਆਰਾ ਗੋਲੀਆਂ ਦੇ 6 ਰਾਊਂਡ ਚਲਾਏ ਗਏ ਕਾਂਸਟੇਬਲ ਜਸਬੀਰ ਸਿੰਘ ਤੇ ਡੀ.ਐਸ.ਪੀ ਸ੍ਰੀ ਗੋਪਾਲ ਸਿੰਘ ਮੁੰਮਣ ਦੇ ਗੰਨਮੈਨ ਨੇ ਆਪਣੀ 303 ਦੀ ਰਾਇਫਲ ਨਾਲ 2 ਰਾਊਂਡ ਚਲਾਏ ਅਤੇ ਸ੍ਰੀ ਜਸਕੀਰਤ ਸਿੰਘ, ਐਸ. ਨੇ ਆਪਣੀ ਰਿਵਾਲਵਰ ਨਾਲ ਦੋ ਰਾਊਂਡ ਚਲਾਏ। ਸ੍ਰੀ ਜਸਕੀਰਤ ਸਿੰਘ, ਐਚ. ਓ. ਨੇ ਥਾਣੇ ਵਿੱਚ ਕੇਸ ਦਰਜ ਕਰਨ ਲਈ ਇਕ ਰੁਕਾ ਭੇਜਿਆ। ਪੁਲਿਸ ਨੇ ਨਿਮਨ ਲਿਖਤ ਵਿਅਕਤੀ ਮੌਕੇ ਤੇ ਗ੍ਰਿਫ਼ਤਾਰ ਕੀਤਾ ਅਤੇ ਉਨ੍ਹਾਂ ਦੇ ਨਾਵਾਂ ਵਿਰੁੱਧ ਦੱਸੇ ਗਏ ਹਥਿਆਰ ਫੜੇ ਗਏ :—

| | | | |
|---|---|---|---|
| (1) | ਸੰਗਾਰਾ ਸਿੰਘ | .. | ਸੂਆ ਦੰਦ |
| (2) | ਤੀਰਥ ਸਿੰਘ | .. | ਕਿਰਪਾਨ |
| (3) | ਪਿਆਰਾ ਸਿੰਘ | .. | ਕਿਰਪਾਨ |
| (4) | ਕਾਬਲ ਸਿੰਘ | .. | ਕਿਰਪਾਨ |
| (5) | ਕਿਰਪਾਨ ਸਿੰਘ | .. | ਕਿਰਪਾਨ |
| (6) | ਸੁਖਦੇਵ ਸਿੰਘ | .. | ਡਾਂਗ |
| (7) | ਸਤਨਾਮ ਸਿੰਘ | .. | ਡਾਂਗ |

| | | | |
|---|---|---|---|
| (8) | ਜਗਤਾਰ ਸਿੰਘ | .. | ਡਾਂਗ |
| (9) | ਹਰਬੰਸ ਸਿੰਘ | .. | ਡਾਂਗ |
| (10) | ਡੋਗਰਾ ਸਿੰਘ | .. | ਕਿਰਪਾਨ |
| (11) | ਅਵਤਾਰ ਸਿੰਘ | .. | ਕਿਰਪਾਨ |
| (12) | ਜਰਨੈਲ ਸਿੰਘ | .. | ਕਿਰਪਾਨ |
| (13) | ਸੁਖਦੇਵ ਸਿੰਘ | .. | ਕਿਰਪਾਨ |
| (14) | ਅਮਰਜੀਤ ਸਿੰਘ | .. | ਡਾਂਗ |
| (15) | ਸੰਪੂਰਨ ਸਿੰਘ | .. | ਡਾਂਗ |
| (16) | ਸਵਰਨ ਸਿੰਘ | . | ਕਿਰਪਾਨ |
| (17) | ਗੁਰਮੀਤ ਸਿੰਘ | .. | . ਕਿਰਪਾਨ |
| (18) | ਕੰਵਲਜੀਤ ਸਿੰਘ | .. | ਡਾਂਗ |
| (19) | ਸਰਵਨ ਸਿੰਘ | .. | ਡਾਂਗ |

ਐਸ. ਐਚ. ਓ. ਜਸਕੀਰਤ ਸਿੰਘ ਨੇ ਜ਼ਖ਼ਮੀ ਵਿਅਕਤੀ ਜਿਨ੍ਹਾਂ ਦੇ ਨਾਮ ਹਨ। ਤਰਸੇਮ ਸਿੰਘ, ਲਖਬੀਰ ਸਿੰਘ, ਹਰਜਿੰਦਰ ਪਾਲ ਸਿੰਘ, ਰਵਿੰਦਰ ਸਿੰਘ ਅਤੇ ਬਿਕਰ ਸਿੰਘ ਸਿਵਲ ਹਸਪਤਾਲ ਨਕੋਦਰ ਤੋਂ ਐਸ. ਐਚ. ਓ. ਜਸਕਿਰਤ ਸਿੰਘ ਵੱਲੋਂ ਗਿਰਫਤਾਰ ਕੀਤੇ ਗਏ। ਐਫ. ਆਈ. ਆਰ ਨੰ: 54, ਮਿਤੀ 4 ਫ਼ਰਵਰੀ, 1986, ਭਾਰਤੀ ਦੰਡ ਸੰਘਤਾ ਦੀ ਧਾਰਾਵਾਂ 307/392/427/353/332/437/511/148/149, ਅਧੀਨ ਅਤੇ ਹਥਿਆਰਬੰਧ ਅਧਿਨਿਯਮ ਦੀਆਂ ਧਾਰਾਵਾਂ 25/27/54/59 ਅਧੀਨ, ਪੁਲਿਸ ਸਟੇਸ਼ਨ ਨਕੋਦਰ ਵਿਖੇ ਦਰਜ ਕੀਤੀ। ਸ੍ਰੀ ਜਸਕੀਰਤ ਸਿੰਘ ਨੇ ਨਿਮਨ ਦਰਜ ਵਸਤੂਆਂ ਮੌਕੇ ਤੇ ਬਰਾਮਦ ਕੀਤੀਆਂ :

(ੳ) ਦੋ ਪਿਸਤੌਲਾਂ 12 ਬੋਰ ਦੇਸੀ (ਪਾਰਦਰਸ਼ਿਤ ਪੀ. ਡਬਲਿਊ. 14/ਐਚ.)

(ਅ) 10 ਕਾਰਤੂਸ 12 ਬੋਰ

(ੲ) 2 ਕਾਰਤੂਸ 9 ਐਮ. ਐਮ.

(ਸ) 6 ਕਿਰਪਾਨਾਂ (ਪਾਰਦਰਸ਼ਿਤ ਪੀ. ਡਬਲਿਓ. 14/ਜੇ.)

(ਹ) 5 ਲਾਠੀਆਂ (ਪਾਰਦਰਸ਼ਿਤ ਪੀ. ਡਬਲਿਓ. 14/ਐਲ)

(ਕ) ਲਗਭਗ 200 ਇੱਟਾਂ ਤੇ ਪੱਥਰ (ਪਰਦਰਸ਼ਿਤ ਪੀ. ਡਬਲਿਓ. 14/ਐਮ.)

(ਖ) ਖ਼ੂਨ ਨਾਲ ਭਰੀ ਜ਼ਮੀਨ (ਪਰਦਰਸ਼ਿਤ ਪੀ. ਡਬਲਿਓ. 14/ਕੇ.)

(ਗ) ਇਕ ਬਸ ਨੰ ਪੀ. ਜੇ. ਕਿਯੂ. 4630 (ਪਰਦਰਸ਼ਿਤ ਪੀ. ਡਬਲਿਓ. 14/ਐਨ.)

(ਘ) ਬੱਸ ਨੰ: ਪੀ. ਯ. ਕਿਯੂ 4630 (ਪਰਦਰਸ਼ਿਤ ਪੀ.ਡਬਲਿਓ/ਓ.)

(ਙ) ਇਕ ਟਰਾਲੀ ਦੋ ਟਰੈਕਟਰ ਅਤੇ ਇਕ ਸਕੂਟਰ (ਪਰਦਰਸ਼ਿਤ ਪੀ. ਡਬਲਿਓ. /ਪੀ.)

ਉਸ ਨੇ ਪੁਲਿਸ ਅਫਸਰਾਂ ਦੁਆਰਾ ਪੇਸ਼ ਕੀਤੀਆਂ ਨਿਮਨ-ਲਿਖਤ ਵਸਤੂਆਂ ਵੀ ਕਬਜ਼ੇ ਵਿਚ ਲਈਆਂ :-

(ੳ) 8 ਖਾਲੀ ਕਾਰਤੂਸ

(ਅ) 21 ਰਿੰਗ ਗਰਨੇਡ

(ੲ) 27 ਹੰਝੂ ਗੈਸ ਦੇ ਖਾਲੀ ਗੋਲੇ

(ਸ) ਰਾਉਂਟ ਬੰਦੂਕ ਦੇ 8 ਕਾਰਤੂਸ

(ਹ) ਏ.ਐਸ.ਆਈ ਜਸਵੰਤ ਸਿੰਘ ਦੀ ਜੁਰਾਬ

ਸੁਪਰਡੰਟ ਪੁਲਿਸ (ਡਿਟੈਕਟਿਵ) ਜਲੰਧਰ ਦੇ ਹੁਕਮਾਂ ਅਨੁਸਾਰ ਕੇਸ ਦੀ ਅਗਲੀ ਪੜਤਾਲ 5 ਫਰਵਰੀ, 1986 ਨੂੰ ਇਨਸਪੈਕਟਰ ਅਜੀਤ ਸਿੰਘ, ਸੀ.ਆਈ.ਏ ਸਟਾਫ ਦੇ ਹਵਾਲੇ ਕੀਤੀ ਗਈ। ਬਾਅਦ ਵਿਚ ਕਮਿਸ਼ਨਰ ਜਲੰਧਰ ਡਿਵੀਜ਼ਨ ਦੇ ਹੁਕਮਾਂ ਤੇ ਕੇਸ ਵਾਪਸ ਲੈ ਲਿਆ ਗਿਆ ਸੀ।

66. ਸ਼੍ਰੀ ਐਮ.ਐਲ. ਨੰਦਾ ਪੁਲਿਸ ਤੇ ਹੋਰ ਅਫ਼ਸਰਾਂ ਲਈ ਵਕੀਲ ਨੇ ਦਾਅਵਾ ਕੀਤਾ ਕਿ ਹਥਿਆਰਾਂ ਨਾਲ ਲੈਸ ਭੀੜ ਨੇ ਕੁਝ ਪੁਲਿਸ ਕਰਮੀ ਵੀ ਜ਼ਖਮੀ ਕਰ ਦਿੱਤੇ ਸਨ ਅਤੇ ਹੁਣ ਨਕੋਦਰ ਟਾਉਨ ਦੇ ਕਰਫਿਊ ਵਾਲੇ ਇਲਾਕੇ ਵੱਲ ਤੁਰਨਾ ਸ਼ੁਰੂ ਕਰ ਦਿੱਤਾ ਅਤੇ ਹੰਝੂ ਗੈਸ ਦੇ ਗੋਲੇ ਸੁਟਣ ਤੋਂ ਬਾਅਦ ਵੀ ਨਹੀਂ ਰੁਕੀ। ਲਾਠੀ ਚਾਰਜ ਕੀਤਾ ਗਿਆ ਅਤੇ ਪਲਾਸਟਿਕ ਦੇ ਕਾਰਤੂਸ ਚਲਾਏ ਗਏ, ਇਹ ਉਚਿਤ ਸੂਝਬੂਝ ਨਾਲ ਵਿਚਾਰਦੇ ਹੋਏ ਕਿ ਜੇਕਰ ਗੋਲੀ ਨਾ ਚਲਾਈ ਗਈ ਤਾਂ ਖੂਨ-ਖਰਾਬਾ ਤੇ ਪਬਲਿਕ ਸੰਪਤੀ ਦਾ ਨੁਕਸਾਨ ਹੋ ਸਕਦਾ ਹੈ। ਗੋਲੀ ਦੇ ਹੁਕਮ ਦਿਤੇ ਗਏ। ਉਸਨੇ ਅੱਗੇ ਕਿਹਾ ਕਿ ਸ਼੍ਰੀ ਏ. ਕੇ ਸ਼ਰਮਾ, ਐਸ.ਪੀ. (ਆਪ੍ਰੇਸ਼ਨ) ਜਿਹੜਾ ਕਿ ਐਸ.ਐਸ.ਪੀ. ਜਲੰਧਰ ਦੁਆਰਾ ਮਾਹੌਲ ਕੰਟਰੋਲ ਵਿਚ ਰੱਖਣ ਲਈ ਕਿਸੇ ਸਮੇਂ ਵੀ ਗੋਲੀ ਦਾ ਹੁਕਮ ਦੇਣ ਲਈ ਅਧਿਕਾਰਿਤ ਕੀਤਾ ਗਿਆ ਸੀ। ਉਸ ਨੇ ਅੱਗੇ ਨੁਕਤਾ ਉਠਾਇਆ ਕਿ ਸਿਰਫ 10 ਕਾਰਤੂਸ ਚਲਾਏ ਗਏ, ਇਸ ਲਈ ਗੋਲੀ ਬਾਰੀ ਪੂਰੀ ਉਚਿਤ ਸੀ ਅਤੇ ਜ਼ਿਆਦਾ ਨਹੀਂ ਸੀ।

67. ਜਵਾਬ ਵਿਚ ਡਾ. ਡੀ.ਐਸ. ਢਿਲੋਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਕੀਲ ਨੇ ਕਿਹਾ ਹੈ ਕਿ ਸ਼ੁਰੂ ਵਿਚ ਸ਼ੇਰਪੁਰ ਪੁਲ ਤੇ ਲੋਕਾਂ ਦੀ ਗਿਣਤੀ ਜ਼ਿਆਦਾ ਨਹੀਂ ਸੀ, ਉਹ ਸਿਰਫ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦੀਆ ਜਲੀਆਂ ਬੀੜਾਂ ਦੇ ਦਰਸ਼ਨ ਕਰਨਾ ਚਾਹੁੰਦੇ ਸਨ ਪਰ ਕੋਈ ਅਧਿਕਾਰੀ ਮੈਂਬਰ ਉਹਨਾਂ ਨਾਲ ਸਮਝੌਤੇ ਲਈ ਗਲਬਾਤ ਕਰਨ ਨੂੰ ਤਿਆਰ ਨਹੀਂ ਸੀ ਅਤੇ ਨਾ ਹੀ ਗੁਰਦੁਆਰੇ ਵਿਚ ਲੋਕਾਂ ਨੂੰ ਲਿਜਾਣ ਲਈ ਕੋਈ ਰਾਹ ਕਢਣ ਦੀ ਹੀ ਕੋਸ਼ਿਸ਼ ਕੀਤੀ। ਉਸ ਨੇ ਅੱਗੇ ਨੁਕਤਾ ਉਠਾਇਆ ਕਿ ਨਕੋਦਰ ਕਸਬੇ ਵਿਚ ਕਰਫਿਊ ਸਖਤਾਈ ਨਾਲ ਲਾਗੂ ਨਹੀਂ ਸੀ ਅਤੇ ਸ਼ਿਵ ਸੈਨਾ ਦੇ ਲੋਕਾਂ ਨੂੰ ਜਲੂਸ ਕੱਢਣ ਦੀ ਮਨਜ਼ੂਰੀ ਸੀ ਇਸ ਲਈ ਸਿਖ ਨੌਜਵਾਨਾਂ ਦੀ ਗੁਰਦੁਆਰੇ ਜਾਣ ਦੀ ਮੰਗ ਜਾਇਜ਼ ਸੀ। ਉਸ ਦੇ ਅਗੇ ਕਿਹਾ ਕਿ ਸੁਰੱਖਿਆ ਬੱਲ ਜਿਹੜੀ ਗਿਣਤੀਆ ਵਿਚ 100 ਦੇ ਕਰੀਬ ਲੱਗ ਭਗ ਪੂਰੇ ਹਥਿਆਰਾਂ ਨਾਲ ਲੈਸ ਸੀ, ਅਤੇ ਪੁਲਿਸ

ਦੇ ਕਹਿਣ ਅਨੁਸਾਰ ਲਾਠੀਆਂ ਤੇ ਕਿਰਪਾਨਾਂ ਨਾਲ ਲੈਸ ਭੀੜ ਤੋਂ ਪੁਲਿਸ ਨੂੰ ਕੋਈ ਖਤਰਾ ਨਹੀਂ ਸੀ। ਸ੍ਰੀ ਢਿਲੋਂ ਨੇ ਕਿਹਾ ਕਿ ਭੀੜ ਹਿੰਸਾਤਮਕ ਨਹੀਂ ਹੋਈ ਅਤੇ ਪੁਲਿਸ ਮੁਲਾਜ਼ਮਾਂ ਨੂੰ ਲੱਗੀਆਂ ਸੱਟਾਂ ਉਪਰਲੀਆਂ ਅਤੇ ਆਪਣੇ ਆਪ ਡਿੱਗਣ ਨਾਲ ਹੋ ਸਕਦੀਆਂ ਸਨ। ਸ੍ਰੀ ਢਿਲੋਂ ਦੁਆਰਾ ਅੱਗੇ ਕਿਹਾ ਗਿਆ ਕਿ ਜਦੋਂ ਗੋਲੀਆਂ ਚਲਾਈਆਂ ਗਈਆਂ ਤਾਂ ਗੋਲੀਆਂ ਚਲਾਉਣ ਦੀ ਕੋਈ ਚੇਤਾਵਨੀ ਨਹੀਂ ਸੀ ਦਿੱਤੀ ਗਈ ਅਤੇ ਹਵਾ ਵਿਚ ਗੋਲੀਆਂ ਨਹੀਂ ਸੀ ਚਲਾਈਆਂ ਗਈਆਂ।

68. ਇਹ ਸ੍ਰੀ ਇਜ਼ਹਾਰ ਆਲਮ ਜਿਹੜੇ ਕਿ ਉਸ ਸਮੇਂ ਸੀਨੀਅਰ ਸੁਪਰਡੈਂਟ ਪੁਲਿਸ ਜਲੰਧਰ ਸਨ, ਦੇ ਬਿਆਨ ਵਿਚ ਦਰਜ ਹੈ ਕਿ ਮੌਕੇ ਉਤੇ ਸਰਕਾਰੀ ਜਾਇਦਾਦ ਥੋੜੀ ਜਿਹੀ ਸੀ ਅਤੇ ਉਸ ਨੂੰ ਨੁਕਸਾਨ ਪਹੁਚਾਉਣ ਦਾ ਕੋਈ ਸਵਾਲ ,, ਹੀ ਨਹੀਂ ਸੀ ਸਿਵਾਏ ਉਨ੍ਹਾਂ ਪੁਲਿਸ ਗੱਡੀ ਦੇ ਜੋ ਉਸ ਉਸ ਨੇ ਤਬਾਹ ਹੋਈ ਦੇਖੀ ਸੀ। ਉਸ ਨੇ ਹੋਰ ਇਹ ਵੀ ਕਿਹਾ ਕਿ ਬੱਸ ਨੂੰ ਅਗਵਾ ਕਰਕੇ ਲੈ ਗਏ ਸਨ। ਅਤੇ ਇਹ ਪੁਲ ਦੇ ਕਪੂਰਥਲਾ ਪਾਸੇ ਵਲ ਲਿਜਾਈ ਗਈ ਸੀ ਅਤੇ ਗੋਲੀਆ ਪੁਲ ਦੇ ਨਕੋਦਰ ਪਾਸੇ ਵਲ ਚਲਾਈਆ ਗਈਆਂ ਸਨ। ਇਸ ਨੁਕਤੇ ਉਤੇ ਹੀ ਏ.ਕੇ. ਸ਼ਰਮਾ ਸੁਪਰਡੈਂਟ ਪੁਲਿਸ (ਆਪ੍ਰੇਸ਼ਨ) ਨੇ ਕਮਿਸ਼ਨਰ ਸਾਹਮਣੇ ਦਿੱਤਾ ਹੈ ਕਿ ਉਹ ਇਸ ਗਲ ਬਾਰੇ ਨਹੀਂ ਦਸ ਸਕਦੇ ਕਿ ਭੀੜ ਨੇ ਉਸ ਸਮੇਂ ਕਿਸੇ ਸਰਕਾਰੀ ਜਾਇਦਾਦ ਦਾ ਨੁਕਸਾਨ ਵੀ ਕੀਤਾ ਸੀ। ਪਰ ਉਹਨਾ ਨੇ ਪੁਲਿਸ ਪਾਰਟੀ ਨੂੰ ਜਖਮੀ ਕਰ ਦਿਤਾ ਸੀ। ਡੀ.ਐਸ.ਪੀ.ਸ੍ਰੀ ਜੀ. ਐਸ.ਘੁੰਮਣ ਨੇ ਦਰਜ ਕੀਤੇ ਬਿਆਨ ਦੇ ਨੁਕਤਿਆਂ ਉਤੇ ਉਸ ਨੇ ਇਹ ਨਹੀਂ ਕਿਹਾ ਕਿ ਭੀੜ ਨੇ ਸਰਕਾਰੀ ਜਾਇਦਾਦ ਨੂੰ ਨੁਕਸਾਨ ਪਹੁੰਚਾਇਆ ਸੀ। ਉਸ ਨੇ ਸਿਰਫ ਇਹ ਕਿਹਾ ਕਿ ਭੀੜ ਕਸਬੇ ਨੂੰ ਅਤੇ ਕੁਝ ਦੁਕਾਨਾਂ ਦਾ ਨੁਕਸਾਨ ਕਰਨ ਪੁਲਿਸ ਮੁਲਾਜ਼ਮਾਂ ਅਫਸਰਾਂ ਨੂੰ ਮਾਰਨ ਲਈ ਸ਼ਹਿਰ ਵਿੱਚ ਦਾਖਲ ਹੋਣ ਹੀ ਵਾਲੀ ਸੀ। ਸ੍ਰੀ ਜਸਕੀਰਤ ਸਿੰਘ ਜਿਹੜਾ ਕਿ ਉਸ ਸਮੇਂ ਐਸ. ਐਚ. ਓ. ਨਕੋਦਰ ਸੀ, ਜਿਹੜਾ ਕਿ ਉਸ ਸਮੇਂ ਮੌਕੇ ਤੇ ਹਾਜ਼ਰ ਸੀ, ਨੇ ਭੀੜ ਦੁਆਰਾ ਪਬਲਿਕ ਪ੍ਰਾਪਰਟੀ ਦੇ ਨੁਕ-ਸਾਨ ਬਾਰੇ ਕੋਈ ਗੱਲ ਨਹੀਂ ਕੀਤੀ ਜਿਸ ਤਰ੍ਹਾਂ ਕਿ ਮੌਕਾ ਏ-ਵਾਰਦਾਤ ਤੇ ਕੋਈ ਪਬਲਿਕ ਪ੍ਰਾਪਰਟੀ ਨਹੀਂ ਸੀ ਜਿਹੜੀਆਂ ਕਿ ਸ੍ਰੀ ਮਾਨ ਇਜ਼ਹਾਰ ਆਲਮ ਐਸ. ਐਸ. ਪੀ., ਜਲੰਧਰ ਦੁਆਰਾ ਹਟਾਈ ਗਈ ਹੋਵੇ ਅਤੇ ਅਜਿਹੀ ਕੋਈ ਗਵਾਹੀ ਨਹੀਂ ਹੈ ਜਿਹੜੀ ਕਿ ਇਹ ਦੱਸਦੀ ਹੋਵੇ ਕਿ ਭੀੜ ਨੂੰ ਨਕੋਦਰ ਕਸਬੇ ਦੀ ਪਬਲਿਕ ਪ੍ਰਾਪਰਟੀ ਦਾ ਨੁਕਸਾਨ ਕੀਤਾ ਹੋਵੇ, ਇਸ ਲਈ ਇਹ ਕੋਈ ਕੇਸ ਨਹੀਂ ਹੈ ਜਿਥੇ ਕਿ ਇਹ ਕਿਹਾ ਜਾ ਸਕੇ ਕਿ ਭੀੜ ਨੇ ਪਬਲਿਕ ਪ੍ਰਾਪਰਟੀ ਦਾ ਨੁਕਸਾਨ ਕੀਤਾ ਘਟਨਾ ਦੇ ਸਬੰਧ ਵਿਚ, ਸ੍ਰੀ ਜਸਕੀਰਤ ਸਿੰਘ, ਐਸ.ਐਚ.ਓ. ਨੇ ਕਮਿਸ਼ਨ ਸਾਹਮਣੇ ਕਿਹਾ ਹੈ ਕਿ ਉਸ ਦੀ ਮੌਜੂਦਗੀ ਵਿਚ ਸ਼ੇਰਪੁਰ ਪੁਲ ਵਿਖੇ ਕੋਈ ਬੱਸ ਨਹੀਂ ਜਲਾਈ ਗਈ। ਹੋਰ ਕਾਰਵਾਈਆਂ ਤੋਂ ਇਹ ਪਤਾ ਲਗਦਾ ਹੈ ਕਿ ਬੱਸ ਪਹਿਲਾਂ ਹੀ ਜਲਾਈ ਜਾ ਚੁੱਕੀ ਸੀ ਅਤੇ ਫਾਇਰਿੰਗ ਸਮੇਂ, ਉਹ ਤਬਾਹ ਹੋਈ ਬੱਸ, ਸ਼ੇਰਪੁਲ ਦੇ ਕਪੂਰਥਲਾ ਸਾਇਡ ਤੇ ਖੜੀ ਸੀ। ਸ੍ਰੀ ਏ. ਕੇ ਸ਼ਰਮਾ ਦੁਆਰਾ ਗੋਲੀ ਚਲਾਉਣ ਦਾ ਹੁਕਮ ਦੇਣ ਦਾ ਆਧਾਰ ਸਿਰਫ ਇਹੀ ਸੀ ਕਿ ਭੀੜ ਲਗਾਤਾਰ ਕਰਫਿਊ ਵਾਲੇ ਇਲਾਕੇ ਵੱਲ ਅੱਗੇ ਵੱਧ ਰਹੀ ਸੀ ਅਤੇ ਹਿੰਸਾਤਮਕ ਹੋ ਗਈ ਸੀ ਅਤੇ ਕਰਫਿਊ ਦੇ ਨਿਯਮਾਂ ਦੀ ਉਲੰਘਣਾ ਕਰ ਰਹੀ ਸੀ।

ਸ੍ਰੀ ਮਾਨ ਏ. ਕੇ. ਸ਼ਰਮਾ ਐਸ. ਪੀ (ਆਪਰੇਸ਼ਨ) ਜਦੋਂ ਤੱਥਾ ਬਾਰੇ ਬਿਆਨ ਕਰ ਰਹੇ ਸਨ ਨੇ ਤੱਥਾ ਦੇ ਧਿਆਨ ਵਿਚ ਕਿਹਾ ਹੈ ਕਿ ਸ੍ਰੀ ਮਾਨ ਧੀਮਣ ਨੇ ਲਾਊਡ ਸਪੀਕਰ ਤੇ ਭੀੜ ਨੂੰ ਚਿਤਾਵਨੀ ਦਿੱਤੀ ਹੈ ਕਿ ਉਹਨਾਂ ਜੋ ਅੱਗੇ ਵੱਧਣਾ ਹੈ ਅਤੇ ਉਂਹਨਾਂ ਨੂੰ ਸ਼ਹਿਰ ਵਿਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਹੈ ਪਰ ਭੀੜ ਨੇ ਇਸ ਗੱਲ ਵੱਲ ਕੋਈ ਧਿਆਨ ਨਾ ਦਿਤਾ ਅਤੇ ਪੁਲਿਸ ਤੇ ਵੱਡੀ ਸੰਖਿਆ ਵਿਚ ਪਥਰਾਓ ਕਰਨਾ ਸ਼ੁਰੂ ਕਰ ਦਿਤਾ । ਸ਼੍ਰੀਮਾਨ ਸ਼ਰਮਾ ਨੇ ਅੱਗੇ ਕਿਹਾ ਕਿ ਭੀੜ ਹਰ ਕਿਸਮ ਦੇ ਘਾਤਕ ਹਥਿਆਰਾਂ ਨਾਲ ਲੈਸ ਸੀ ਅਤੇ ਪਥਰਾਓ ਕਰਦੇ ਹੋਏ ਅੱਗੇ ਵੱਧ ਰਹੀ ਸੀ ਅਤੇ ਭੀੜ ਵਿਚੋਂ ਕੁਝ ਵਿਅ-ਕਤੀਆ ਨੂੰ ਪੁਲਿਸ ਤੇ ਗੋਲੀ ਵੀ ਚਲਾਈ ਜਿਸ ਦੇ ਨਤੀਜੇ ਵਜੋਂ ਏ. ਐਸ ਆਈ ਜਸਵੰਤ ਸਿੰਘ ਜ਼ਖਮੀ ਹੋ ਗਿਆ ਜਿਸਨੇ ਪਲਾਸਟਿਕ ਕਾਰਤੂਸ ਚਲਾਉਣ ਦਾ ਹੁਕਮ ਦਾ ਭੀੜ ਤੇ ਕੋਈ ਅਸਰ ਨਹੀਂ ਪਿਆ ਅਤੇ ਭੀੜ ਪਥਰਾਓ ਕਰਦੀ ਅੱਗੇ ਵੱਧਦੀ ਅਤੇ ਕਰਫਿਓ ਵਾਲੇ ਇਲਾਕੇ ਦੇ 500 ਮੀਟਰ ਏਰੀਏ ਵਿਚ ਦਾਖਲ ਹੋ ਗਈ ਅਤੇ ਕਸਬੇ ਦੇ ਜਿਆਦਾ ਘਣੇ ਇਲਾਕੇ ਵਾਲੇ ਹਿੱਸੇ ਕੋਲ ਪਹੁੰਚ ਗਈ ਅਤੇ ਪੁਲਿਸ ਕਰਮਚਾਰੀਆਂ ਦੇ ਚਾਰ ਮੁਲਾਜਮ ਜ਼ਖਮੀ ਹੋਏ, ਉਸ ਨੇ ਸਿਰਫ ਪੁਲਿਸ ਅਫਸਰਾਂ ਦੇ ਇੰਚਾਰਜ ਹੋਣ ਸਥਿਤੀ ਸੰਭਾਲਣ ਲਈ ਗੋਲੀ ਚਲਾਉਣ ਦਾ ਹੁਕਮ ਦਿਤਾ ।

69. ਕਮਿਸ਼ਨ ਦੇ ਸਾਹਮਣੇ ਬਿਆਨ ਵਿਚ ਸ੍ਰੀ ਏ.ਕੇ. ਸ਼ਰਮਾ ਨੇ ਕਿਹਾ ਹੈ ਉਸ ਨੇ ਘੱਟ ਤੋਂ ਘੱਟ ਗੋਲੀ ਚਲਾਉਣ ਦਾ ਹੁਕਮ ਦਿੱਤਾ ਸੀ, ਅਤੇ ਉਸ ਦਾ ਇਰਾਦਾ ਵਿਅਕਤੀਆਂ ਨੂੰ ਮਾਰਨ ਦਾ ਨਹੀਂ ਸੀ ਪਰ ਲੱਤਾਂ ਦੇ ਹੇਠਲੇ ਹਿੱਸੇ ਨੂੰ ਜ਼ਖਮੀ ਕਰਨ ਦਾ ਸੀ ਤਾਂ ਜੋ ਭੀੜ ਨੂੰ ਖਿੰਡਾਇਆ ਜਾ ਸਕੇ । ਕਮਿਸ਼ਨ ਸਾਹਮਣੇ ਉਸਨੇ ਇਹ ਵੀ ਕਿਹਾ ਕਿ ਉਹ ਇਹ ਨਹੀਂ ਕਹਿ ਸਕਦਾ ਕਿ ਭੀੜ ਵਿਚ ਕਿੰਨਾਂ ਵਿਅਕਤੀਆ ਕੋਲ ਬੰਦੂਕਾਂ ਸਨ ਅਤੇ ਨੇੜਲੇ ਵਿਅਕਤੀ ਸੁਰੱਖਿਆ ਬਲਾਂ ਤੋਂ 15-20 ਗਜ਼ ਦੀ ਦੂਰੀ ਤੇ ਸਨ ਜਦੋਂ ਗੋਲੀਆਂ ਚਲਾਉਣ ਲਈ ਹੁਕਮ ਦਿਤਾ ਗਿਆ । ਸ੍ਰੀ ਜਸਕੀਰਤ ਸਿੰਘ ਨਕੋਦਰ ਵਿਖੇ ਉਸ ਸਮੇਂ ਦੇ ਐਸ.ਐਚ.ਓ. ਨੇ ਕਮਿਸ਼ਨ ਅੱਗੇ ਆਪਣੇ ਬਿਆਨ ਵਿਚ ਦੱਸਿਆ ਹੈ ਕਿ ਉਸ ਨੇ 455 ਰਿਵਾਲਵਰ ਤੋਂ ਦੋ ਗੋਲੀਆਂ ਚਲਾਈਆਂ ਸਨ ਅਤੇ ਉਸ ਸਮੇਂ ਭੀੜ ਦੇ ਮੂਹਰਲੇ ਵਿਅਕਤੀ ਉਸ ਤੋਂ 15-20 ਗਜ਼ ਦੀ ਦੂਰੀ ਤੇ ਸਨ । 4 ਫਰਵਰੀ, 1986 ਨੂੰ ਇਨਸਪੈਕਟਰ ਹਰਿੰਦਰ ਪਾਲ ਸਿੰਘ ਕੰਗ ਵੀ ਸ਼ੇਰਪੁਰ ਦੇ ਪੁਲ ਉਤੇ ਡਿਊਟੀ ਦੇ ਰਿਹਾ ਸੀ ਕਮਿਸ਼ਨ ਸਾਹਮਣੇ ਆਪਣੇ ਬਿਆਨ ਵਿਚ ਉਸ ਨੇ ਦੱਸਿਆ ਕਿ ਜਦ ਭੀੜ ਸੁਰੱਖਿਆ ਬਲਾਂ ਵੱਲ ਵਧਣੀ ਸ਼ੁਰੂ ਹੋਈ ਤਾਂ ਉਸ ਨੂੰ ਇੱਟਾਂ ਵੱਟਿਆਂ ਨਾਲ ਚੋਟ ਆਈ ਅਤੇ ਉਹ ਪਿਛੇ ਹਟ ਗਿਆ ਅਤੇ ਉਹ ਨਹੀਂ ਜਾਣਦਾ ਕਿ ਭੀੜ ਨੇ ਪੁਲਿਸ ਤੇ ਹਮਲਾ ਕਰਨ ਲਈ ਕਿਰਪਾਨਾਂ ਅਤੇ ਲਾਠੀਆਂ ਦੀ ਵਰਤੋਂ ਕੀਤੀ ਸੀ । ਉਸ ਨੇ ਹੋਰ ਬਿਆਨ ਵਿੱਚ ਇਹ ਕਿਹਾ ਹੈ ਕਿ ਜਦੋਂ ਉਸ ਨੂੰ ਚੋਟ ਆਈ ਤਾਂ ਉਸ ਵੇਲੇ ਭੀੜ ਪੁਲਿਸ ਤੋਂ 20 ਗਜ਼ ਦੇ ਫਾਸਲੇ ਤੇ ਸੀ ਅਤੇ ਉਸ ਸਮੇਂ ਪੁਲਿਸ ਬਲ ਅੱਥਰੂ ਗੈਸ ਦੇ ਗੋਲਿਆਂ ਦੀ ਵਰਤੋਂ ਕਰ ਰਹੀ ਸੀ । ਸ੍ਰੀ ਹਰਿੰਦਰਪਾਲ ਸਿੰਘ ਵੱਲੋਂ ਦਾਇਰ ਕੀਤੇ ਤੱਥਾ ਦੇ ਬਿਆਨ ਵਿਚ ਉਸ ਨੇ ਦਸਿਆ ਕਿ ਪੁਲੀਸ ਅਫਸਰਾ ਅਤੇ ਅਧਿਕਾਰੀਆਂ ਦੀ ਢਿਲ ਵੇਖ ਕੇ ਭੀੜ ਨੇ ਹਥਿਆਰਾਂ ਅਤੇ ਇਟਾਂ ਵੱਟਿਆਂ ਨਾਲ ਪੁਲਿਸ ਉਤੇ ਹਮਲਾ ਕਰ ਦਿਤਾ ।

70. ਸ੍ਰੀ ਜਸਵੰਤ ਸਿੰਘ, ਸਹਾਇਕ ਸਬ ਇਨਸਪੈਕਟਰ ਨੇ ਦਸਿਆ ਕਿ ਉਸਨੂੰ ਸੱਜੀ ਲੱਤ ਤੇ ਗਿੱਟੇ ਤੋਂ ਉਪਰ ਗੋਲੀ ਨਾਲ ਚੋਟ ਆਈ ਅਤੇ ਉਸਦਾ ਮੈਡੀਕਲ ਤੌਰ ਤੇ ਮੁਆਇਨਾ ਕੀਤਾ ਗਿਆ ਸੀ ਅਤੇ ਇਹ ਕਿ ਅਜੇ ਤਕ ਉਸਦੀ ਖੱਬੀ ਲੱਤ ਵਿੱਚ ਬੰਦੂਕ ਗੋਲੀ ਹੈ।

ਜਿਸ ਡਾਕਟਰ ਨੇ ਉਸਦਾ ਮੁਆਇਨਾ ਕੀਤਾ ਸੀ ਉਸ ਨੇ ਕਿਹਾ ਹੈ ਕਿ ਉਸ ਦੁਆਰਾ ਗੋਲੀ ਦਾ ਛਰਾ ਬਾਹਰ ਨਹੀਂ ਸੀ ਕੱਢਿਆ ਗਿਆ ਅਤੇ ਇਹ ਕਿ ਡਾ: ਡੀ. ਪੀ. ਕਪੂਰ ਦੁਆਰਾ ਸਲਾਹ ਦਿੱਤੀ ਗਈ ਸੀ ਕਿ ਇਸ ਨੂੰ ਬਾਹਰ ਕੱਢਣ ਦੀ ਕੋਈ ਜ਼ਰੂਰਤ ਨਹੀਂ ਡਾਕਟਰ ਨੇ ਹੋਰ ਇਹ ਕਿਹਾ ਕਿ ਪਰਛਾਵੇਂ ਵਰਗਾ ਛਰਾ ਕੋਈ ਹਰ ਚੀਜ਼ ਵੀ ਹੋ ਸਕਦੀ ਹੈ।

71. ਇਸ ਸਬੰਧ ਵਿੱਚ ਹਲਫੀਆ ਬਿਆਨਾ ਦੇ ਰੂਪ ਵਿੱਚ ਗੁਰਦੁਆਰਾ ਪ੍ਰਬੰਧਕੀ ਕਮੇਟੀ ਪੇਸ਼ ਕੀਤੇ ਸਬੂਤ ਅਨੁਸਾਰ ਕਿ ਭੀੜ ਵਾਲੇ ਵਿਅਕਤੀ ਹਥਿਆਰਾਂ ਨਾਲ ਲੈਂਸ ਨਹੀਂ ਸਨ। ਕਮਿਸ਼ਨ ਦੁਆਰਾ ਉਹਨਾਂ ਵਿੱਚੋਂ ਕੁਝ ਵਿਅਕਤੀਆਂ ਦੀ ਤਫਤੀਸ਼ ਕੀਤੀ ਗਈ ਸੀ ਅਤੇ ਉਹਨਾਂ ਨੇ ਉਸੇ ਹੀ ਤਰ੍ਹਾਂ ਦੇ ਤੱਥ ਦਰਸਾਏ ਸਨ, ਉਹਨਾਂ ਦੇ ਹਲਫੀਆ ਬਿਆਨਾਂ ਤੋਂ ਹੋਰ ਇਹ ਵੀ ਪ੍ਰਤਖ ਤੱਥ ਹੋਇਆ ਹੈ ਕਿ ਪੁਲਿਸ ਨੇ ਅਨ੍ਹੇਵਾਹ ਅਤੇ ਬੇਰਹਿਮੀ ਨਾਲ ਗੋਲੀਆਂ ਚਲਾਈਆ ਅਤੇ ਇਹ ਕਿ ਉਹਨਾ ਨੇ ਉਹਨਾਂ ਕੁਝ ਲੋਕਾ ਦਾ ਪਿਛਾ ਵੀ ਕੀਤਾ ਜੋ ਕਿ ਨੇੜਲੇ ਘਰਾਂ ਵਿੱਚ ਪਨਾਹ ਲੈਣ ਦੀ ਕੋਸ਼ਿਸ ਕਰ ਰਹੇ ਸਨ ਅਤੇ ਇਹ ਕਿ ਲੱਗਭਗ 300 ਦੇ ਕਰੀਬ ਗੋਲੀਆਂ ਚਲਾਈਆਂ ਗਈਆਂ ਸਨ।

72. ਪੁਲਿਸ ਅਧਿਕਾਰੀ ਜੋ ਕਿ ਫਾਈਰਿੰਗ ਸਮੇਂ 'ਉਥੇ ਮੌਜੂਦ ਸਨ ਦਾ ਪੱਖ ਇਹ ਸੀ ਕਿ ਭੀੜ ਨਕੋਦਾਰ ਸ਼ਹਿਰ ਦੇ ਕਰਫਿਊ ਵਾਲੇ ਖੇਤਰ ਵਿੱਚ ਦਾਖਲ ਹੋ ਗਈ ਸੀ ਅਤੇ ਅੱਗੇ ਵੱਧ ਗਈ ਸੀ ਜਦੋਂ ਗੋਲੀਆਂ ਚਲਾਉਣ ਦਾ ਹੁਕਮ ਦਿਤਾ ਗਿਆ ਸੀ ਸੀਨੀਅਰ ਪੁਲਿਸ ਕਪਤਾਨ ਸ੍ਰੀ ਆਲਮ ਨੇ ਸਪੱਸ਼ਟ ਤੌਰ ਤੇ ਦੱਸਿਆ ਹੈ ਕਿ ਉਥੇ ਬਹੁਤ ਘੱਟ ਸਰਕਾਰੀ ਸੰਪਤੀ ਸੀ, ਤਾਂ ਉਥੇ ਉਸ ਦੇ ਨੁਕਸਾਨ ਪਹੁੰਚਾਉਣ ਦਾ ਸਵਾਲ ਹੀ ਨਹੀਂ ਸੀ। ਕੋਈ ਸਰਕਾਰੀ ਵਿਅਕਤੀ ਭੀੜ ਹੱਥੋਂ ਜ਼ਖਮੀ ਨਹੀਂ ਸੀ ਹੋਇਆ। ਸਗੋਂ ਉਸ ਸਮੇਂ ਉਥੇ ਕੋਈ ਵੀ ਸਰਕਾਰੀ ਵਿਅਕਤੀ ਹਾਜ਼ਰ ਨਹੀਂ ਸੀ। ਭੀੜ ਜਿਸ ਵਿਚ ਸਿਖ ਨੌਜਵਾਨ ਸ਼ਾਮਿਲ ਸਨ ਇਹ ਮੰਗ ਕਰ ਰਹੀ ਸੀ ਕਿ ਉਹ ਪਵਿੱਤਰ ਸੜੀਆਂ ਹੋਈਆਂ ਬੀੜਾਂ ਦੇ ਦਰਸ਼ਨ ਕਰਨ ਲਈ ਗੁਰਦਵਾਰੇ ਜਾਣਗੇ। ਉਸ ਸਮੇਂ, ਵਧੀਕ ਡਿਪਟੀ ਕਮਿਸ਼ਨਰ, ਜੋ ਕਿ ਉਦੋਂ ਡਿਪਟੀ ਕਮਿਸ਼ਨਰ ਵਜੋਂ ਕਾਰਜ ਕਰ ਰਹੇ ਸਨ ਅਤੇ ਐਸ. ਐਸ.ਪੀ. ਜਲੰਧਰ, ਨਕੋਦਰ ਥਾਣੇ ਵਿਖੇ ਹਾਜ਼ਰ ਸਨ। ਇਹ ਸ੍ਰੀ ਸ਼ਰਮਾ ਦੀ ਗਵਾਹੀ ਵਿਚ ਦਰਸਾਇਆ ਗਿਆ ਹੈ ਕਿ ਉਹ ਡਿਪਟੀ ਕਮਿਸ਼ਨਰ ਅਤੇ ਐਸ.ਐਸ.ਪੀ. ਨੂੰ ਇੱਕਠ ਅਤੇ ਉਹਨਾ ਦੁਆਰਾ ਦਿੱਤੇ ਭਾਸ਼ਣਾਂ ਬਾਰੇ ਸੂਚਿਤ ਕਰ ਰਿਹਾ ਸੀ. ਪਰੰਤੂ ਉਸ ਨੂੰ ਉਹਨਾਂ ਬੁਲਾਰਿਆਂ ਨੂੰ ਹਿਰਾਸਤ ਵਿਚ ਲੈਣ ਲਈ ਕੋਈ ਹਦਾਇਤਾਂ ਨਹੀਂ ਮਿਲੀਆਂ ਸਨ ਜੋ ਭੜਕਾਊ ਭਾਸ਼ਣ ਦੇ ਰਹੇ ਸਨ।

ਸ੍ਰੀ ਸ਼ਰਮਾ ਨੇ ਐਸ. ਐਸ. ਪੀ. ਨੂੰ ਸਟੇਸ਼ਨ ਤੇ ਸੂਚਿਤ ਕੀਤਾ ਕਿ ਭੀੜ ਦਾ ਗੁਰਦਵਾਰਾ ਸਾਹਿਬ ਜਾਣ ਲਈ ਕਰਫਿਊ ਵਾਲੇ ਖੇਤਰ ਵਿਚ ਦਾਖਲ

ਹੋਣਾ ਚਾਹੁੰਦਾ ਸੀ ਪਰੰਤੂ ਨਾ ਹੀ ਐਸ. ਐਸ. ਪੀ. ਅਤੇ ਨਾ ਹੀ ਜ਼ਿਲਾ ਮੈਜਿਸਟਰੇਟ ਨੇ ਉਹਨਾਂ ਵਿਅਕਤੀਆਂ ਨੂੰ ਹਿਰਾਸਤ ਵਿਚ ਲੈਣ ਬਾਰੇ ਉਸ ਨੂੰ ਕਈ ਹਦਾਇਤਾਂ ਜਾਰੀ ਕੀਤੀਆਂ । ਸ਼੍ਰੀ ਸ਼ਰਮਾ ਅਨੁਸਾਰ ਗੋਲੀ ਦਾ ਹੁਕਮ ਉਦੋਂ ਦਿਤਾ ਗਿਆ ਜਦ ਕਿ ਭੀੜ ਵਿਚਲੇ ਲੋਕਾਂ ਨੇ ਕੜ ਪੁਲਿਸ ਕਰਮੀਆਂ ਨੂੰ ਜ਼ਖ਼ਮੀ ਕਰ ਦਿਤਾ ਅਤੇ ਸਹਾਇਕ ਸਬ-ਇਨਸਪੈਕਟਰ ਜਸਵੰਤ ਸਿੰਘ ਨੂੰ ਗੋਲੀ ਦੀ ਚੋਟ ਪਹੁੰਚੀ ਸੀ ।

73. ਹੁਣ ਇਹ ਦੇਖਣਾ ਪੈਣਾ ਹੈ ਕਿ ਕੀ ਸਹਾਇਕ ਸਬ-ਇਨਸਪੈਕਟਰ ਜਸਵੰਤ ਸਿੰਘ ਨੂੰ ਚੋਟ ਅਸਲ ਵਿਚ ਗੋਲੀ ਲਗਣ ਨਾਲ ਪਹੁੰਚੀ ਸੀ । ਉਸ ਦਾ ਮੁਆਇਨਾ ਡਾਕਟਰ ਖੁਲਰ ਦੁਆਰਾ ਕੀਤਾ ਗਿਆ ਸੀ । ਜਿਸ ਨੇ ਇਹ ਦਸਿਆ ਕਿ ਐਕਸਰੇ ਕਰਵਾਉਣ ਦੀ ਸਲਾਹ ਦਿਤੀ ਗਈ ਸੀ ਅਤੇ ਐਕਸਰੇ ਕਰਨ ਤੇ ਛਰੇ ਵਰਗਾ ਪ੍ਰਛਾਵਾ ਮੌਜਦ ਪਾਇਆ ਗਿਆ ਸੀ । ਡਾਕਟਰ ਨੇ ਹੋਰ ਇਹ ਕਿਹਾ ਕਿ ਛਰੇ ਵਰਗਾ ਪ੍ਰਛਾਵਾ ਕਿਸੇ ਹੋਰ ਪਦਾਰਥ ਦਾ ਵੀ ਹੋ ਸਕਦਾ ਹੈ । ਐਸ. ਐਚ. ਓ. ਨਕੋਦਰ ਸ਼੍ਰੀ ਜਸਕੀਰਤ ਸਿੰਘ ਦੀ ਗਵਾਹੀ ਵਿਚ ਇਹ ਦਰਸਾਇਆ ਗਿਆ ਹੈ ਕਿ ਐਗਜ਼ੀਬਿਟ ਪੀ. ਡਬਲਿਯੂ 24/ਜੇ ਦੁਆਰਾ ਦੋ ਦੇਸੀ ਪਿਸਤੌਲ. 10 ਬੋਰ ਦੇ 12 ਖ਼ਾਲੀ ਕਾਰਤੂਸ, 9 ਐਮ. ਐਮ. ਦੇ 2 ਖਾਲੀ ਕਾਰਤੂਸ ਘਟਨਾ ਸਥਲ ਤੋਂ ਬਰਾਮਦ ਕੀਤੇ ਗਏ । ਕਿਉਂ ਜੋ 2 ਦੇਸੀ ਪਿਸਤੌਲ ਅਤੇ 12 ਖਾਲੀ ਕਾਰਤੂਸ ਬਰਾਮਦ ਹੋ ਚੁੱਕੇ ਸਨ ਤਾਂ ਇਹ ਪੁਲਿਸ ਦੀ ਡਿਊਟੀ ਬਣਦੀ ਸੀ ਕਿ ਸਹਾਇਕ ਸਬ-ਇਨਸਪੈਕਟਰ ਜਸਵੰਤ ਸਿੰਘ ਦੇ ਜ਼ਖ਼ਮ ਵਿਚੋਂ ਛਰਾ ਕਢਵਾਉਂਦੇ ਅਤੇ ਇਸ ਨੂੰ ਪਿਸਤੌਲਾਂ ਅਤੇ ਬਰਾਮਦ ਕੀਤੇ ਖਾਲੀ ਕਾਰਤੂਸਾਂ ਸਮੇਤ ਫੋਰੈਂਸਿਕ ਸਾਇੰਸ ਲਬਾਰਟਰੀ ਨੂੰ ਇਹ ਪਤਾ ਲਾਉਣ ਲਈ ਭੇਜਦੇ ਕਿ ਕੀ ਉਹ ਛਰਾ ਉਹਨਾਂ ਪਿਛਤੌਲਾਂ ਵਿਚੋਂ ਹੀ ਚਲਾਇਆ ਗਿਆ ਸੀ । ਇਥੋਂ ਤਕ ਕਿ ਛਰੇ ਵਰਗੀ ਚੀਜ਼ ਸਹਾਇਕ ਸਬ-ਇਨਸਪੈਕਟਰ ਦੇ ਜ਼ਖ਼ਮ ਵਿਚੋਂ ਬਾਹਰ ਨਹੀਂ ਕੱਢੀ ਗਈ ਅਤੇ ਇਸ ਤਰ੍ਹਾਂ ਮਾਮਲੇ ਨੂੰ ਹਨੇਰੇ ਵਿਚ ਰੱਖਣ ਦਾ ਯਤਨ ਕੀਤਾ ਗਿਆ ਸੀ । ਇਹਨਾਂ ਹਾਲਤਾਂ ਵਿੱਚ ਸ਼ੱਕ ਪੈਦਾ ਹੋ ਗਿਆ ਹੈ ਕਿ ਸਹਾਇਕ ਸਬ-ਇਨਸਪੈਕਟਰ ਜਸਵੰਤ ਸਿੰਘ ਦਾ ਜ਼ਖ਼ਮ ਗੋਲੀ ਦਾ ਜ਼ਖ਼ਮ ਸੀ ਬਰਾਮਦ ਕੀਤੇ ਦੋ ਦੇਸੀ ਪਿਸਤੌਲ ਅਤੇ 12 ਖਾਲੀ ਕਾਰਤੂਸ ਵੀ ਜਾਅਲੀ ਜਾਪਦੇ ਹਨ ਕਿਉਂਕਿ ਘਟਨਾ ਸਥਾਨ ਤੋਂ ਗਿਰਫਤਾਰ ਕੀਤਾ ਹਰੇਕ ਵਿਅਕਤੀ ਲਾਠੀ ਜਾਂ ਤਲਵਾਰ ਨਾਲ ਲੈੱਸ ਦਰਸਾਇਆ ਗਿਆ ਹੈ । ਇਹ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ ਕਿ ਭੀੜ ਵਾਲੇ ਵਿਅਕਤੀ ਭੱਜਦੇ ਸਮੇਂ ਵੇਲੇ ਘਟਨਾ ਸਥਾਨ ਤੇ ਦੇਸੀ ਪਿਸਤੌਲ ਅਤੇ ਖਾਲੀ ਕਾਰਤੂਸ ਛੱਡ ਗਏ ਸਨ । ਸਹਾਇਕ ਸਬ-ਇਨਸਪਕਟਰ ਜਸਵੰਤ ਸਿੰਘ ਤੋਂ ਇਲਾਵਾ ਤਿੰਨ ਪੁਲਿਸ ਅਧਿਕਾਰੀਆਂ ਤੇ ਵੀ ਦੋਸ਼ ਲਗਦਾ ਹੈ ਕਿ ਉਹਨਾ ਨੂੰ ਚੋਟਾਂ ਆਈਆਂ ਹਨ ਅਤੇ ਉਹ ਇਨਸਪੈਕਟਰ ਹਰਿੰਦਰ ਪਾਲ ਸਿੰਘ, ਕਾਂਸਟੇਬਲ ਜੀਤ ਰਾਮ ਅਤੇ ਕਾਂਸਟੇਬਲ ਜਸਵੰਤ ਸਿੰਘ । ਇਨਸਪੈਕਟਰ ਹਰਿੰਦਰਪਾਲ ਸਿੰਘ ਨੂੰ ਕੇਵਲ ਇਕ ਮਾਮੂਲੀ ਜਿਹੀ ਚੋਟ ਸੀ ਜੋ ਕਿ ਡਾਕਟਰ ਦੇ ਅਨੁਸਾਰ ਡਿਗਣ ਨਾਲ ਜਾਂ ਲਾਠੀ ਨਾਲ ਲੱਗੀ ਹੋ ਸਕਦੀ ਹੈ । ਇਸੇ ਤਰ੍ਹਾਂ ਹੀ ਕਾਂਸਟੇਬਲ ਜੀਤ ਰਾਮ ਅਤੇ ਕਾਂਸਟੇਬਲ ਜਸਵੰਤ ਸਿੰਘ ਦੀਆਂ ਚੋਟਾਂ ਵੀ ਗੰਭੀਰ ਕਿਸਮ ਦੀਆਂ ਨਹੀਂ ਸਨ । ਜ਼ਖ਼ਮੀ ਪੁਲਿਸ ਅਧਿਕਾਰੀਆਂ ਦੀਆਂ ਚੋਟਾਂ ਲਾਠੀਆਂ ਨਾਲ ਲੱਗੀਆਂ ਨਹੀਂ ਹੋ ਸਕਦੀਆਂ ਕਿਉਂ ਜੋ ਜਦੋਂ ਗੋਲੀਆਂ ਚਲਾਉਣ ਦਾ ਹੁਕਮ ਦਿਤਾ ਗਿਆ ਅਤੇ ਹੰਝੂ ਅੱਥਰੂ ਗੈਸ ਦੇ ਗੋਲੇ ਸੁੱਟੇ ਗਏ

ਸਨ ਤਾਂ ਭੀੜ ਅਤੇ ਸੁਰੱਖਿਆ ਬਲਾਂ ਵਿਚਕਾਰ ਫਾਸਲਾ 15 ਤੋਂ 20 ਗਜ਼ ਦਾ ਸੀ। ਇਸ ਲਈ ਇਹ ਜ਼ਖਮ ਇੱਟਾਂ-ਰੋੜਿਆਂ ਦੇ ਹੋ ਸਕਦੇ ਹਨ । ਇਹ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ ਕਿ ਭੀੜ ਦੇ ਮੈਂਬਰਾਂ ਨੂੰ ਆਪਣੇ ਨਾਲ ਇੱਟਾ ਰੋੜੇ ਲਿਆਂਦੇ ਸਨ। ਉਥੇ ਪੱਕੀ ਸੜਕ ਉਤੇ ਇੱਟਾਂ ਰੋੜੇ ਉਪਲੱਬਧ ਨਹੀਂ ਸਨ । ਸ਼੍ਰੀ ਜਸਕਿਰਤ ਸਿੰਘ ਸਟੇਸ਼ਨ ਹੈਡ ਆਫਿਸਰ ਨੇ ਉਸ ਥਾਂ ਤੋਂ 200 ਇੱਟਾਂ-ਰੋੜੇ ਅਤੇ ਪੱਥਰ ਬਰਾਮਦ ਕੀਤੇ ਸਨ। ਹੋਰ ਵੀ, ਉਸ ਨੇ 12 ਬੋਰ ਦੀਆਂ 2 ਦੇਸੀ ਪਿਸਤੌਲ, 12 ਬੋਰ ਦੇ ਦੋ 10 ਖ਼ਾਲੀ ਕਾਰਤੂਸ, 9 ਐਮ.ਐਮ. ਦੇ 2 ਖ਼ਾਲੀ ਕਾਰਤੂਸ 6 ਕਿਰਪਾਨਾਂ ਅਤੇ 5 ਲਾਠੀਆਂ ਵੀ ਬਰਾਮਦ ਕੀਤੀਆਂ । ਇਸ ਗੱਲ ਦਾ ਕੋਈ ਵੀ ਸਬੂਤ ਨਹੀਂ ਹੈ ਕਿ ਭੀੜ ਵਲੋਂ ਕਈ ਗੋਲੀਆਂ ਚਲਾਈਆਂ ਗਈਆਂ ਸਨ। ਇਸ ਦੇ ਉਲਟ ਇਹ ਹੈ ਕਿ ਕੇਵਲ ਇਕ ਹੀ ਗੋਲੀ ਚਲਾਈ ਗਈ ਸੀ ਜਿਸ ਨੇ ਸਹਾਇਕ ਸਬ-ਇਨਸਪੈਕਟਰ ਜਸਵੰਤ ਸਿੰਘ ਨੂੰ ਜ਼ਖਮੀ ਕੀਤਾ ਸੀ। ਇਹ ਵਿਸ਼ਵਾਸ ਕਰਨਾ ਮੁਸ਼ਕਿਲ ਹੈ ਕਿ ਭੱਜੇ ਜਾਂਦੇ ਭੀੜ ਦੇ ਮੈਂਬਰ ਵਾਰਦਾਤ ਵਾਲੀ ਥਾਂ ਤੇ ਦੋ ਪਿਸਤੌਲ 12 ਬੋਰ ਦੇ 10 ਖਾਲੀ ਕਾਰਤੂਸ, 9 ਐਮ. ਐਮ. ਦੇ ਖਾਲੀ ਕਾਰਤੂਸ, 6 ਕਿਰਪਾਨਾਂ ਅਤੇ 5 ਲਾਠੀਆਂ ਛੱਡ ਗਏ ਸਨ । ਜਿਸ ਫੁਰਤੀ ਨਾਲ ਇਸ ਬਾਰੇ ਬਰਾਮਦ ਕੀਤੀ ਗਏ, ਉਸ ਤੋਂ ਸ਼ੰਕੇ ਪੈਦਾ ਹੁੰਦੇ ਹਨ । ਦੋਨਾਂ ਦੀ ਕਿਸਮ ਨੂੰ ਕੁਝ ਹੋਰ ਦੂਜੇ ਹਾਲਾਤਾਂ ਨਾਲ ਜੋੜਨ ਨਾਲ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਇਹ ਸਾਰਾ ਕੁਝ ਪੁਲਿਸ ਦੀ ਕਾਰਵਾਈ ਨੂੰ ਉਚਿਤ ਠਹਿਰਾਉਣ ਲਈ ਬਾਅਦ ਦੀ ਕਾਰਵਾਈ ਹੈ। ਇਥੋਂ ਤਕ ਕਿ ਜੇਕਰ ਭੀੜ ਦੇ ਮੈਂਬਰਾਂ ਨੇ ਇੱਟਾ ਰੋੜੇ ਮਾਰੇ ਸਨ ਜਾਂ ਤਾਕਤ ਦੀ ਵਰਤੋਂ ਕੀਤੀ ਸੀ ਤਾਂ ਵੀ ਕਾਨੂੰਨ ਦੀ ਅਵੱਸ਼ਕਤਾ ਇਸ ਗਲੋਂ ਸੀ ਕਿ ਜੇਕਰ ਭੀੜ ਦੁਆਰਾ ਸ਼ਾਂਤੀ ਭੰਗ ਕਰਨ ਦੀ ਸੰਭਾਵਨਾ ਸੀ ਤਾਂ ਇਸ ਨੂੰ ਖਿੰਡਾਉਣ ਲਈ ਹੁਕਮ ਦਿਤਾ ਜਾਣਾ ਚਾਹੀਦਾ ਸੀ ਅਤੇ ਜੇਕਰ ਉਹ ਨਾਂ ਖਿੰਡਣ ਲਈ ਬਜ਼ਿੱਦ ਸਨ ਤਾਂ ਉਹਨਾਂ ਨੂੰ ਤਾਕਤ ਨਾਲ ਖਿੰਡਾਉਣਾ ਚਾਹੀਦਾ ਸੀ ਅਤੇ ਜੇਕਰ ਜ਼ਰੂਰੀ ਹੁੰਦਾ ਤਾਂ ਉਹਨਾਂ ਨੂੰ ਗਿਰਫਤਾਰ ਕਰਕੇ ਅਤੇ ਨਜ਼ਰਬੰਦ ਕੀਤਾ ਜਾ ਸਕਦਾ ਸੀ। ਗੋਲੀਆਂ ਚਲਣ ਤੋਂ ਬਾਅਦ 20 ਵਿਅਕਤੀਆਂ ਨੂੰ ਹਥਿਆਰਾਂ ਸਮੇਤ ਗਿਰਫਤਾਰ ਕੀਤਾ ਗਿਆ ਸੀ। ਉਹਨਾਂ ਨੂੰ ਪਹਿਲਾਂ ਗਿਰਫਤਾਰ ਕਰਨ ਵਿਚ ਵੀ ਮੁਸ਼ਕਿਲ ਸੀ । ਉਹਨਾਂ ਨੂੰ ਪਹਿਲਾਂ ਗਿਰਫਤਾਰ ਕਰਨ ਦਾ ਕੋਈ ਤਰਕਸੰਗਤ ਕਾਰਨ ਨਹੀਂ ਸੀ ਦਰਸਾਇਆ ਗਿਆ। ਭੀੜ ਨੂੰ ਗੈਰ ਕਾਨੂੰਨੀ ਐਲਾਨਿਆਂ ਜਾ ਸਕਦਾ ਸੀ ਅਤੇ ਨੇਤਾ ਗਿਰਫਤਾਰ ਕੀਤੇ ਜਾ ਸਕਦੇ ਸਨ। ਦੋ ਫੋਟੋਆਂ ਇਹ ਦਰਸਾਉਣ ਲਈ ਪੇਸ਼ ਕੀਤੀਆਂ ਗਈਆਂ ਸਨ ਕਿ ਭੀੜ ਦੇ ਮੈਂਬਰਾਂ ਕੋਲ ਹਥਿਆਰ ਅਤੇ ਲਾਠੀਆਂ ਸਨ । ਇਕ ਫੋਟੋ ਵਿਚ ਉਹ ਬੈਠੇ ਹੋਏ ਦਿਖਾਏ ਗਏ ਹਨ। ਇਥੋਂ ਤਕ ਕਿ ਜੇ ਕਰ ਭੀੜ ਨੇ ਲਾਠੀਆਂ ਚੁਕੀਆਂ ਹੋਈਆਂ ਸਨ ਤਾਂ ਸੁਰੱਖਿਆ ਬਲ ਜੋ ਕਿ ਰਾਈਫਲਾਂ ਅਤੇ ਨਾਲ ਲੈਸ ਸਨ ਉਹਨਾਂ ਨੂੰ ਕਾਬੂ ਕਰ ਸਕਦੇ ਸਨ ਅਤੇ ਜੇਕਰ ਉਹ ਅਜਿਹਾ ਕਰਨ ਤੋਂ ਰੋਕਦੇ ਅਤੇ ਹਿੰਸਕ ਹੋ ਜਾਂਦੇ ਤਾਂ ਉਹਨਾਂ ਵਿਰੁੱਧ ਤਾਕਤ ਦੀ ਵਰਤੋਂ ਕੀਤੀ ਜਾ ਸਕਦੀ ਸੀ। ਪੁਲਿਸ ਅਧਿਕਾਰੀ ਜੋ ਘਟਨਾ-ਸਥਾਨ ਤੇ ਹਾਜ਼ਰ ਸਨ ਦੇ ਹਲਫੀਆ ਬਿਆਨਾਂ ਅਤੇ ਬਿਆਨਾਂ ਨੂੰ ਵਾਚਣ ਤੋ ਬਾਅਦ ਇਹ ਸਾਬਿਤ ਹੁੰਦਾ ਹੈ ਕਿ ਇਕੱਠ ਨੂੰ ਗੈਰਕਾਨੂੰਨੀ ਘੋਸ਼ਿਤ ਨਹੀਂ ਕੀਤਾ ਗਿਆ ਸੀ ਅਤੇ ਨਾ ਹੀ ਉਹਨਾਂ ਦੇ ਖਿੰਡ ਜਾਣ ਲਈ ਕਿਹਾ ਗਿਆ ਸੀ । ਵਾਰਦਾਤ ਦੇ ਸਥਾਨ ਤੇ ਭੀੜ ਦੇ ਕਿਸੇ ਵੀ ਆਗੂ ਨੂੰ ਗਿਰਫਤਾਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ ਸੀ ।

74. ਐਸ.ਪੀ. ਸ੍ਰੀ ਏ.ਕੇ. ਸ਼ਰਮਾ, ਇਨਸਪੈਕਟਰ ਜਸਕੀਰਤ ਸਿੰਘ ਉਸੇ ਵੇਲੇ ਨਕੋਦਰ ਦੇ ਐਸ.ਐਚ. ਓ. ਅਤੇ ਇਨਸਪੈਕਟਰ ਹਰਿੰਦਰਪਾਲ ਸਿੰਘ ਦੁਆਰਾ ਮੰਨੇ ਗਏ ਅਨੁਸਾਰ ਸੁਰੱਖਿਆ ਬਲਾਂ ਅਤੇ ਭੀੜ ਦੇ ਦਰਮਿਆਨ 15-20 ਗਜਾਂ ਦਾ ਫਾਸਲਾ ਸੀ ਜਦੋਂ ਗੋਲੀ ਚਲਾਉਣ ਦਾ ਸਹਾਰਾ ਲਿਆ ਗਿਆ ਸੀ। ਪੰਜਾਬ ਪੁਲਿਸ ਨਿਯਮਾਵਲੀ 1934, ਜਿਲਦ 2 ਵਿਚਲੇ ਨਿਯਮ 14.56 ਵਿਚ ਭੀੜ ਦੇ ਖ਼ਿਲਾਫ ਪੁਲਿਸ ਤਾਕਤ ਦੀ ਵਰਤੋਂ ਕਰਨ ਸਬੰਧੀ ਹਦਾਇਤਾਂ ਦਿਤੀਆਂ ਗਈ ਹਨ। ਇਸ ਨਿਯਮ ਵਿਚ ਦਰਸਾਇਆ ਗਿਆ ਹੈ ਕਿ ਜਦੋਂ ਮੈਜਿਸਟ੍ਰੇਟ ਹਾਜ਼ਰ ਹੁੰਦਾ ਹੈ ਜਾਂ ਬਿਨਾਂ ਅਜਿਹੀ ਦੇਰ ਦੇ, ਜੋ ਹਾਲਾਤ ਖ਼ਤਰੇ ਵਾਲਾ ਬਣਾ ਦੇਣ, ਉਸ ਮੈਜਿਸਟ੍ਰੇਟ ਨੂੰ ਸੂਚਿਤ ਕੀਤਾ ਜਾ ਸਕਦਾ ਹੈ, ਉਸ ਸੂਰਤ ਵਿਚ ਅਜਿਹੇ ਮੈਜਿਸਟ੍ਰੇਟ ਦੇ ਹੁਕਮਾਂ ਤੋਂ ਬਿਨਾਂ ਭੀੜ ਨੂੰ ਤਿਤਰ-ਬਿੱਤਰ ਕਰਨ ਲਈ ਨਾ ਤਾਂ ਅਸੈਂਬਲੀ ਹੀ ਬੁਲਾਈ ਜਾ ਸਕਦੀ ਹੈ ਅਤੇ ਨਾ ਹੀ ਤਾਕਤ ਦੀ ਵਰਤੋਂ ਕੀਤੀ ਜਾ ਸਕਦੀ ਹੈ। ਜਿਵੇਂ ਕਿ ਉਪਰ ਦਰਸਾਇਆ ਗਿਆ ਹੈ ਜ਼ਿਲ੍ਹਾ ਜੱਜ, ਪੁਲਿਸ ਸਟੇਸ਼ਨ ਨਕੋਦਰ, ਜੋ ਕਿ ਸ਼ੇਰਪੁਰ ਪੁਲ ਤੋਂ ਇਕ ਕਿਲੋਮੀਟਰ ਤਕ ਦੇ ਨੇੜੇ ਦੇ ਫਾਸਲੇ ਦੇ ਹੈ, ਵਿਖੇ ਮੌਜੂਦ ਸੀ। ਪਰੰਤੂ ਸ਼੍ਰੀ ਏ. ਕੇ. ਸ਼ਰਮਾ ਸੁਪਰਡੈਂਟ ਪੁਲਿਸ (ਅਪਰੇਸ਼ਨਜ਼) ਨੇ ਜ਼ਿਲ੍ਹਾ ਜੱਜ ਤੋਂ ਵਾਇਰਲੈਸ ਰਾਹੀਂ ਆਗਿਆ ਨਹੀਂ ਸੀ ਲਈ। ਉਸ ਨੇ ਦਸਿਆ ਹੈ, ਉਸ ਸਮੇਂ ਮੈਂ ਜ਼ਿਲ੍ਹਾ ਜੱਜ ਤੋਂ ਵਾਇਰਲੈਸ ਤੇ ਆਗਿਆ ਨਹੀਂ, ਇਸ ਲਈ ਕਿਉਂ ਜੋ ਇਹ ਸੰਭਵ ਨਹੀਂ ਸੀ। ਸ਼੍ਰੀ ਏ. ਸ਼ਰਮਾ ਨੇ ਇਹ ਵੀ ਦੱਸਿਆ ਕਿ ਐਸ.ਐਸ.ਪੀ. ਅਤੇ ਜ਼ਿਲ੍ਹਾ ਮੈਜਿਸਟਰੇਟ ਨੇ ਸ਼ਹਿਰ ਵਿਚ ਦਾਖ਼ਲ ਹੋਣ ਦੀ ਇਛਾ ਰਖਣ ਵਾਲੇ ਵਿਅਕਤੀਆਂ ਨੂੰ ਹਿਰਾਸਤ ਵਿਚ ਲੈਣ ਲਈ ਕੋਈ ਹਦਾਇਤਾਂ ਨਹੀਂ ਦਿਤੀਆਂ ਸਨ ਅਤੇ ਉਸਨੇ ਆਪਣੇ ਆਪ ਕਿਸੇ ਵਿਅਕਤੀ ਨੂੰ ਗ੍ਰਿਫਤਾਰ ਨਹੀਂ ਸੀ ਕੀਤਾ। ਸ਼੍ਰੀ ਸ਼ਰਮਾ ਨੇ ਇਹ ਵੀ ਦਸਿਆ ਹੈ ਕਿ ਉਸਨੇ ਐਸ ਐਸ. ਪੀ. ਅਤੇ ਏ. ਡੀ ਸੀ. ਨੂੰ ਇਕੱਠ ਬਾਰੇ ਅਤੇ ਉਹਨਾਂ ਦੁਆਰਾ ਦਿਤੇ ਭਾਸ਼ਨਾ ਬਾਰੇ ਸੂਚਿਤ ਕਰ ਦਿਤਾ ਸੀ। ਸ਼੍ਰੀ ਸ਼ਰਮਾ ਨੇ ਭੀੜ ਤੇ ਗੋਲੀ ਚਲਾਉਣ ਤੋਂ ਪਹਿਲਾਂ ਜ਼ਿਲ੍ਹਾ ਮੈਜਿਸਟ੍ਰੇਟ ਦੀ ਆਗਿਆ ਨਹੀਂ ਲਈ ਸੀ। ਪੁਲਿਸ ਨਿਯਮਾਂ ਵਿਚ ਇਹ ਲੋੜੀਂਦਾ ਹੈ ਕਿ ਗੈਰ-ਕਾਨੂੰਨੀ ਇਕੱਠ ਘੋਸ਼ਿਤ ਕਰਨ ਅਤੇ ਇਉਂ ਭੀੜ ਨੂੰ ਖਿੰਡਾਉਣ ਤੋਂ ਪਹਿਲਾਂ ਚਿਤਾਵਨੀਆਂ ਅਤੇ ਭਾਸ਼ਣਾਂ ਰਾਹੀਂ ਪ੍ਰੇਰਨਾਵਾਂ ਦੁਆਰਾ ਭੀੜ ਨੂੰ ਤਿਤਰ-ਬਿੱਤਰ ਕਰਨ ਦੇ ਸਾਰੇ ਯਤਨ ਕਰ ਲੈਣੇ ਚਾਹੀਦੇ ਹਨ। ਚਲਦੇ ਕੇਸ ਵਿਚ ਸ਼੍ਰੀ ਏ.ਕੇ. ਸ਼ਰਮਾ ਨੂੰ ਵਧੀਕ ਜ਼ਿਲ੍ਹਾ ਜੱਜ ਨੂੰ ਘਟਨਾ-ਸਥਾਨ ਤੇ ਪਹੁੰਚਣ ਲਈ ਬੇਨਤੀ ਕਰਨੀ ਚਾਹੀਦੀ ਸੀ ਜਾਂ ਗੋਲੀਆਂ ਚਲਾਉਣ ਲਈ ਵਾਇਰਲੈਸ ਤੇ ਹੁਕਮ ਲੈਣੇ ਚਾਹੀਦੇ ਸੀ। ਇਥੇ ਹਾਲਾਤ ਅਜਿਹੇ ਨਹੀਂ ਸਨ ਕਿ ਉਥੇ ਵਧੀਕ ਜ਼ਿਲ੍ਹਾ ਜੱਜ ਨੂੰ ਸੰਪਰਕ ਕਰਨ ਲਈ ਕੋਈ ਸਮਾ ਨਹੀਂ ਸੀ। ਭੀੜ ਇਕ ਨਿਸ਼ਚਿਤ ਦੂਰੀ ਤੇ ਸੀ ਜਦੋਂ ਗੋਲੀ ਚਲਾਉਣ ਦਾ ਹੁਕਮ ਦਿਤਾ ਗਿਆ ਅਤੇ ਇਸ ਤਰ੍ਹਾਂ ਹਾਲਾਤ ਅਜਿਹੇ ਨਹੀਂ ਸੀ ਕਿ ਐਸ. ਪੀ. (ਆਪਰੇਸ਼ਨ) ਵਧੀਕ ਜ਼ਿਲ੍ਹਾ ਜੱਜ ਨਾਲ ਸੰਪਰਕ ਨਹੀਂ ਸੀ ਕਰ ਸਕਦਾ। ਹੋਰ ਵੀ ਕਿ ਭੀੜ ਨੂੰ ਤਿੱਤਰ-ਬਿੱਤਰ ਕਰਨ ਸਬੰਧੀ ਕੋਈ ਚਿਤਾਵਨੀ ਵੀ ਨਹੀਂ ਦਿਤੀ ਗਈ ਸੀ ਅਤੇ ਨਾ ਹੀ ਐਸ.ਪੀ. (ਓਪਰੇਸ਼ਨਜ਼) ਸ਼੍ਰੀ ਏ. ਕੇ ਸ਼ਰਮਾ ਦੁਆਰਾ ਭਾਸ਼ਣ ਰਾਹੀਂ ਕੋਈ ਪ੍ਰੇਰਨਾ ਹੀ ਦਿੱਤੀ ਗਈ ਸੀ। ਇਸ ਤਰ੍ਹਾਂ ਭੀੜ ਨੂੰ ਤਿੱਤਰ-ਬਿੱਤਰ ਕਰਨ ਸਬੰਧੀ ਇਹ ਹੁਕਮ ਦੀ ਹੁਕਮ ਅਦੂਲੀ ਵਾਲਾ ਮਾਮਲਾ ਨਹੀਂ ਹੈ। ਹੋਰ, ਪੁਲਿਸ ਨਿਯਮਾਂ ਅਨੁਸਾਰ ਇਹ

ਲੋੜੀਂਦਾ ਹੈ ਕਿ ਵਰਤੋਂ ਵਿਚ ਲਿਆਉਣ ਵਾਲੀ ਤਾਕਤ ਦੀ ਮਾਤਰਾ ਘੱਟ ਤੋਂ ਘੱਟ ਹੋਵੇਗੀ, ਭੀੜ ਦੇ ਪ੍ਰਭਾਵਕਾਰੀ ਖਿੰਡਰਨ ਵਾਸਤੇ ਅਤੇ ਅਜਿਹੀਆਂ ਗਿਰਫਤਾਰੀਆਂ ਜੋ ਲੋੜੀਂਦੀਆਂ ਹੋਣ ਕਾਰਨ ਵਾਸਤੇ ਲੋੜੀਂਦੀ ਤਾਕਤ ਦੀ ਮਾਤਰਾ ਬਾਰੇ ਫੈਸਲਾ ਇਕ ਜ਼ਿੰਮੇਵਾਰ ਅਧਿਕਾਰੀ ਦੁਆਰਾ ਕੀਤਾ ਜਾਂਦਾ ਹੈ। ਹੋਰ, ਪੁਲਿਸ ਨਿਯਮਾਂ ਅਨੁਸਾਰ ਇਹ ਵੀ ਲੋੜੀਂਦਾ ਹੈ ਕਿ ਜਦੋਂ ਪੁਲਿਸ ਅਧਿਕਾਰੀ ਗੋਲੀ ਚਲਾਉਣੀ ਜ਼ਰੂਰੀ ਸਮਝਦਾ ਹੈ ਤਾਂ ਉਸ ਲਈ ਲੋਕਾਂ ਨੂੰ ਇਹ ਚਿਤਾਵਨੀ ਦੇਣੀ ਬਣਦੀ ਹੈ ਕਿ ਜੇਕਰ ਉਹ ਤੁਰੰਤ ਤਿੱਤਰ-ਬਿੱਤਰ ਨਾ ਹੋਏ ਤਾਂ ਉਹਨਾਂ ਤੇ ਜਾਨ ਲੈਣ ਵਾਲੇ ਅਸਲੀ ਗੋਲੀ ਸਿੱਕੇ ਦੀ ਵਰਤੋਂ ਕਰਦੇ ਹੋਏ ਗੋਲੀਆਂ ਚਲਾ ਦਿੱਤੀਆਂ ਜਾਣਗੀਆਂ। ਪੁਲਿਸ ਨਿਯਮਾਂ ਅਨੁਸਾਰ ਇਹ ਵੀ ਲੋੜੀਂਦਾ ਹੈ ਕਿ ਜਿਤਨੀਆਂ ਵੀ ਗੋਲੀਆਂ ਚਲਾਉਣ ਦਾ ਹੁਕਮ ਦਿੱਤਾ ਜਾਂਦਾ ਹੈ। ਇਹ ਘੱਟ ਤੋਂ ਘੱਟ ਪ੍ਰਭਾਵ ਸਹਿਤ ਚਲਾਈਆਂ ਜਾਣਗੀਆਂ, ਨਿਸ਼ਾਨਾ ਘੱਟ ਪ੍ਰਭਾਵਕਾਰੀ ਰੱਖਿਆ ਜਾਵੇਗਾ ਅਤੇ ਭੀੜ ਦੇ ਸਭ ਤੋਂ ਜ਼ਿਆਦਾ ਖਤਰੇ ਵਾਲੇ ਹਿੱਸੇ ਵੱਲ ਸੇਧਿਆ ਜਾਵੇਗਾ ਅਤੇ ਕਿਸੇ ਵੀ ਹਾਲਤ ਵਿਚ ਗੋਲੀਆਂ ਭੀੜ ਵਾਲੇ ਲੋਕਾਂ ਦੇ ਸਿਰਾਂ ਅਤੇ ਮੱਥਿਆਂ ਦੇ ਨੇੜੇ ਮਾਰਨ ਦੀ ਵੀ ਇਜਾਜ਼ਤ ਨਹੀਂ ਹੋਵੇਗੀ। ਸ਼੍ਰੀ ਏ. ਕੇ. ਸ਼ਰਮਾ ਨੇ ਦੱਸਿਆ ਕਿ ਉਸ ਨੇ ਸਭ ਤੋਂ ਵੱਧ ਅਤੇ (ਇੰਤਹਾਈ) ਕਿਸਮ ਦੀ ਜ਼ਰੂਰਤ ਸਮੇਂ ਅਤੇ ਕੇਵਲ ਉਸਦੇ ਆਪਣੇ ਹੁਕਮਾਂ ਅਧੀਨ ਪ੍ਰਭਾਵਕਾਰੀ ਗੋਲੀਆਂ ਚਲਾਉਣ ਦਾ ਹੁਕਮ ਦਿੱਤਾ ਸੀ। ਗੋਲੀਆਂ ਚਲਾਉਣ ਦਾ ਨਤੀਜੇ ਵਜੋਂ ਚਾਰ ਵਿਅਕਤੀਆਂ ਦੀ ਮੌਤ ਹੋ ਗਈ। ਡਾ. ਧਰਮਪਾਲ ਕਪੂਰ ਨੇ ਇਕ ਲਾਸ਼ ਦਾ ਪੋਸਟ-ਮਾਰਟਮ ਕੀਤਾ ਅਤੇ ਦਸ ਸਮੇਂ ਮਿਰਤਕ ਨਾ ਨਾਂ ਨਹੀਂ ਦੱਸਿਆ ਸੀ। ਉਥੇ ਲਾਸ਼ ਤੇ ਕੇਵਲ ਇਕ ਹੀ ਜ਼ਖਮ ਦਾ ਨਿਸ਼ਾਨ ਸੀ ਜੋ ਕਿ ਮੌਤ ਦੇ ਕਾਰਨ ਲਈ ਕਾਰੀ ਸੀ ਅਤੇ ਇਹ ਮੌਤ ਗੋਲੀ ਲੱਗਣ ਨਾਲ ਹੋਈ ਸੀ। ਇਹ ਗੱਲ-ਪੱਠੇ (ਥਾਈਰਾਇਡ ਕਾਰਟੀਲੇਜ) ਤੋਂ 3 ਸੈਂ.ਮੀ. ਹੇਠਾਂ ਅਤੇ ਮੈਨਬ੍ਰੀਯਮ ਸਟੋਰਨੀ ਤੋਂ 2 ਸੈਂ. ਮੀ. ਉਪਰ ਧੌਣ (ਗਰਦਨ) ਦੇ ਹੇਠਲੇ ਹਿਸੇ ਦੀ ਸਾਹਮਣੇ ਵਾਲੀ ਥਾਂ ਉਪਰ ਪਾਈ ਜਾਂਦੀ ਹੈ। ਡਾ. ਪਾਲ ਸਿੰਘ ਨੇ ਬਲਬੀਰ ਸਿੰਘ ਦੀ ਲਾਸ਼ ਦਾ ਪੋਸਟ ਮਾਰਟਮ ਕੀਤਾ ਸੀ ਅਤੇ ਉਸ ਨੇ ਇਸ ਦੱਸਿਆ ਕਿ ਮੌਤ ਸੱਟ ਨੰਬਰ 1 ਦੇ ਕਾਰਨ ਹੋਈ ਸੀ ਅਤੇ ਜ਼ਖਮ ਸੱਜੇ ਐਟ੍ਰੀਅਮ ਦੇ ਜ਼ਰੀਏ ਲੰਘਿਆ ਅਤੇ ਫਿਰ ਖੱਬੇ ਐਟ੍ਰੀਅਮ ਤਕ ਗਿਆ। ਡਾ. ਪਾਲ ਸਿੰਘ ਨੇ ਹਰਵਿੰਦਰ ਸਿੰਘ ਦੀ ਲਾਸ਼ ਦਾ ਪੋਸਟ-ਮਾਰਟਮ ਕੀਤਾ ਸੀ ਜਿਸ ਦੀ ਮੌਤ ਸੱਟ ਨੰ: 3 ਦੇ ਨਤੀਜੇ ਵਜੋਂ ਹੋਈ ਸੀ, ਜੋ ਕਿ ਗੋਲੀ ਲੱਗਣ ਕਰਕੇ ਹੋਈ ਸੀ ਅਤੇ ਇਹ ਸੱਟ ਜਬਾੜੇ ਤੇ ਸੀ। ਚੌਥਾ ਵਿਅਕਤੀ ਜਿਸਦਾ ਨਾਂ ਪੋਸਟ-ਮਾਰਟਮ ਸਮੇਂ ਪਤਾ ਲਗਿਆ ਸੀ, ਨੂੰ ਵੀ ਖੱਬੀ ਹਸਲੀ ਦੇ ਵਿਚਕਾਰਲੇ ਪਾਸੇ ਤੇ ਇਕ ਗੋਲੀ ਲੱਗਣ ਦੀ ਸੱਟ ਸੀ।

75. ਇਉਂ ਡਾਕਟਰੀ ਸਬੂਤ (ਗਵਾਹੀ) ਤੋਂ ਇਹ ਸਾਬਿਤ ਹੁੰਦਾ ਹੈ ਕਿ ਸਾਰੇ ਚਾਰ ਮਿਰਤਕਾਂ ਨੂੰ ਉਹਨਾਂ ਦੀ ਛਾਤੀ ਅਤੇ ਉਸ ਤੋਂ ਉਪਰ ਗੋਲੀਆਂ ਚੱਲਣ ਨਾਲ ਸੱਟਾਂ ਲੱਗੀਆਂ ਸਨ ਜ਼ਖਮੀ ਵਿਅਕਤੀਆਂ ਵਿਚੋਂ ਬਖਸ਼ੀਸ਼ ਸਿੰਘ, ਬਲਬੀਰ ਸਿੰਘ, ਸਪੱਤਰ ਸੌਦਾਗਰ ਸਿੰਘ ਤਰਸੇਮ ਸਿੰਘ ਅਤੇ ਲਖਬੀਰ ਸਿੰਘ ਨੂੰ ਗੋਲੀਆਂ ਲੱਗਣ ਨਾਲ ਸੱਟਾਂ

ਲੱਗੀਆਂ ਸਨ । ਸ੍ਰੀ ਬਖਸ਼ੀਸ਼ ਸਿੰਘ ਦੇ ਗੋਲੀਆਂ ਨਾਲ ਸੱਟ ਸੱਜੇ ਰੋਗ-ਭਾਅ ਵਾਲੇ ਖੇਤਰ (ਹਿਪੋਕੋਨਡਰੀਅਲ ਰਿਜਨ) ਵਿਖੇ ਬਲਵੀਰ ਸਿੰਘ ਦੇ ਛਾਤੀ ਦੇ ਸਾਹਮਣੇ ਤਰਸੇਮ ਸਿੰਘ ਦੇ ਖੱਬੇ ਪੱਟ ਦੇ ਸਾਹਮਣੇ ਅਤੇ ਲਖਬੀਰ ਸਿੰਘ ਸੱਜੇ ਗਿੱਟੇ ਤੇ ਗੋਲੀਆਂ ਲੱਗਣ ਨਾਲ ਸੱਟਾਂ ਲੱਗੀਆਂ ਸਨ । ਉਪਰੋਕਤ ਵਿਅਕਤੀਆਂ ਦੀਆਂ ਸੱਟਾਂ ਦੀਆਂ ਥਾਵਾਂ ਇਹ ਦਰਸਾਉਂਦੀਆਂ ਹਨ ਕਿ ਚਲਾਈਆਂ ਗਈਆਂ ਸਾਰੀਆਂ ਗੋਲੀਆਂ ਦਾ ਨਿਸ਼ਾਨਾ ਸਰੀਰ ਦੇ ਹੇਠਲੇ ਹਿੱਸਿਆਂ ਤੇ ਨਹੀਂ ਸੀ ਸੇਧਿਆ ਗਿਆ ।

76. ਗੋਲੀਆਂ ਚੱਲਣ ਬਾਅਦ ਵੀ ਸ੍ਰੀ ਏ. ਕੇ. ਸ਼ਰਮਾ ਨੇ ਜਿਲ੍ਹਾ ਮੈਜਿਸਟਰੇਟ ਨੂੰ ਭੀੜ ਉਤੇ ਗੋਲੀਆਂ ਚਲਾਉਣ ਬਾਰੇ ਸਨੇਹਾ ਨਹੀਂ ਸੀ ਦਿੱਤਾ, ਜਦ ਕਿ ਜਿਲਾ ਮੈਜਿਸਟ੍ਰੇਟ ਕੇਵਲ 1 ਕਿਲੋਮੀਟਰ ਦੇ ਫਾਸਲੇ ਤੇ ਹੀ ਮੌਜੂਦ ਸੀ । ਹਾਲਤ ਇਹ ਦਰਸਾਉਂਦੇ ਹਨ ਕਿ ਭੀੜ ਹਿੰਸਕ ਨਹੀਂ ਸੀ ਹੋਈ । ਭੀੜ ਵਿਚ ਸ਼ਾਮਲ ਲੋਕਾਂ ਦਾ ਮੰਤਵ ਗੁਰਦੁਆਰੇ ਜਾਣਾ ਸੀ ਕਿਉਂ ਜੋ ਉਹਨਾਂ ਨੇ ਪਵਿੱਤਰ 'ਬੀੜਾਂ' ਦਾ ਸਾੜਿਆ ਜਾਣਾ ਧਾਰਮਕ ਬੇਅਦਬੀ ਦੀ ਕਾਰਵਾਈ ਵਜੋਂ ਸਮਝਿਆ ਗਿਆ ਸੀ । ਇਹ ਗੱਲ ਵਿਚ ਸਕਸ਼ਫਾ ਨਹੀਂ ਕਿ ਭੀੜ ਦੇ ਮੈਂਬਰ ਬੰਦੂਕਾਂ, ਪਿਸਤੌਲ ਜਾਂ ਮਾਰੂ ਹਥਿਆਰਾਂ ਨਾਲ ਲੈਸ ਸਨ । ਇਥੋਂ ਤਕ ਕਿ ਜੇਕਰ ਭੀੜ ਵਿਚਲੇ ਕੁਝ ਲੋਕਾਂ ਨੇ ਲਾਠੀਆਂ ਅਤੇ ਕਿਰਪਾਨਾ ਚੁੱਕੀਆਂ ਵੀ ਸਨ ਤਾਂ ਵੀ ਉਹਨਾਂ ਵਲੋਂ ਸੁਰੱਖਿਆ ਬਲਾਂ ਨੂੰ ਕੋਈ ਖਤਰਾ ਨਹੀਂ ਸੀ ਹੋ ਸਕਦਾ, ਜੋ ਕਿ ਬੰਦੂਕਾਂ ਪਿਸਤੌਲਾਂ, ਅਤੇ ਹੋਰ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਸ ਸਨ ਅਤੇ ਕਾਫੀ ਫ਼ਾਸਲੇ ਤੇ ਸਨ । ਜਦੋਂ ਭੀੜ ਨਕੋਦਰ ਵਿਖੇ ਅੱਗੇ ਗੁਰਦੁਆਰੇ ਜਾਣ ਲਈ ਬਜ਼ਿੱਦ ਸੀ ਤਾਂ ਸ੍ਰੀ ਸ਼ਰਮਾ ਨੂੰ ਮੌਕੇ ਤੇ ਹੀ ਐਸ. ਐਸ. ਪੀ. ਅਤੇ ਜਿਲ੍ਹਾ ਮੈਜਿਸਟ੍ਰੇਟ ਨੂੰ ਸੱਦਣਾ ਚਾਹੀਦਾ ਸੀ ਅਤੇ ਭੀੜ ਦੇ ਲੋਕਾਂ ਨਾਲ ਗੱਲਬਾਤ ਕਰਨੀ ਚਾਹੀਦੀ ਸੀ । ਜੇਕਰ ਸਥਿਤੀ ਨਾਲ ਸਹੀ ਢੰਗ ਨਾਲ ਨਜਿੱਠਿਆ ਜਾਂਦਾ ਤਾਂ ਗੋਲੀਆਂ ਚਲਾਉਣ ਦਾ ਹੀਲਾ ਕਰਨ ਦੀ ਜ਼ਰੂਰਤ ਹੀ ਨਹੀਂ ਪੈਣੀ ਸੀ । ਸ੍ਰੀ ਏ.ਕੇ. ਸ਼ਰਮਾ ਪੁਲਿਸ ਕਪਤਾਨ (ਆਪ੍ਰੇਸ਼ਨ) ਬਿਆਨ ਦਿੰਦਾ ਹੈ ਕਿ ਉਸ ਰਬੜ ਦੀਆਂ (ਪਲਾਸਟਿਕ) ਗੋਲੀਆਂ ਚਲਾਉਣ ਦਾ ਹੁਕਮ ਦਿਤਾ ਸੀ ਪਰੰਤੂ ਉਹਨਾਂ ਡਾਕਟਰਾਂ, ਜਿਹਨਾਂ ਨੇ ਜਨਤਾ ਵਿਚੋਂ ਜ਼ਖਮੀ ਵਿਅਕਤੀਆਂ ਦਾ ਮੁਆਇਨਾ ਕੀਤਾ ਸੀ ਨੇ ਇਹ ਨਹੀਂ ਕਿਹਾ ਕਿ ਉਹਨਾਂ ਵਿਚੋਂ ਕਿਸੇ ਵੀ ਵਿਅਕਤੀ ਨੇ ਰਬੜ ਦੀਆਂ ਗੋਲੀਆਂ ਵਾਲੇ ਜ਼ਖਮ ਹਨ । ਜੇਕਰ ਭੀੜ ਵਿਚਲੇ ਲੋਕਾਂ ਨੂੰ ਇਹ ਦੱਸ ਦਿਤਾ ਗਿਆ ਹੁੰਦਾ ਕਿ ਗੋਲੀਆਂ ਚਲਾਉਨ ਦਾ ਹੀਲਾ ਵਰਤਿਆ ਜਾ ਰਿਹਾ ਹੈ ਤਾਂ ਸੰਭਵ ਹੈ ਕਿ ਭੀੜ ਅਵਸ਼ ਹੀ ਤਿੱਤਰ-ਬਿੱਤਰ ਹੋ ਜਾਂਦੀ । ਹਵਾ ਵਿੱਚ ਗੋਲੀਆਂ ਚਲਾਉਣ ਨਾਲ ਵੀ ਮੰਤਵ ਵੀ ਪੂਰਤੀ ਹੋ ਸਕਦੀ ਸੀ । ਇਹ ਸਾਰੇ ਹਾਲਾਤ ਦਰਸਾਉਂਦੇ ਹਨ ਕਿ ਸ੍ਰੀ ਕੇ. ਸ਼ਰਮਾ ਦੁਆਰਾ ਸਥਿਤੀ ਨਾਲ ਮੁਨਾਸਬ ਤੌਰ ਤੇ ਨਹੀਂ ਨਜਿੱਠਿਆ ਗਿਆ ਅਤੇ ਇਥੋਂ ਤਕ ਕਿ ਉਸ ਨੇ ਸੀਨੀਅਰ ਪੁਲਿਸ ਕਪਤਾਨ ਅਤੇ ਜਿਲ੍ਹਾ ਮੈਜਿਸਟ੍ਰੇਟ ਦੀ ਵੀ ਮਦਦ ਨਹੀਂ ਲਈ ਜੋ ਕਿ ਉਪਲਬੱਧ (ਹਾਜ਼ਰ) ਸਨ । ਸਾਰੇ ਚਾਰ ਮਿਰਤਕ ਵਿਅਕਤੀਆਂ ਨੂੰ ਉਹਨਾਂ ਦੇ ਸਰੀਰ ਦੇ ਦੇ ਮਹੱਤਵਪੂਰਣ ਹਿੱਸਿਆਂ ਉਤੇ ਗੋਲੀਆਂ ਮਾਰੀਆਂ ਗਈਆਂ ਸਨ, ਫੱਟੜ ਵਿਅਕਤੀਆਂ ਵਿਚੋਂ ਦੋ ਵਿਅਕਤੀਆਂ ਨੂੰ ਵੀ ਉਹਨਾ ਦੇ ਸਰੀਰਾਂ ਦੇ

ਹਿੱਸੇ ਉੱਤੇ ਗੋਲੀਆਂ ਨਾਲ ਸੱਟਾਂ ਲੱਗੀਆਂ ਸਨ । ਜੋ ਇਹ ਦਰਸਾਉਂਦਾ ਹੈ ਕਿ ਗੋਲੀ-ਬਾਰੀ ਪੁਲਿਸ ਨਿਯਮਾਂ ਮੁਤਾਬਕ ਨਹੀਂ ਕੀਤੀ ਗਈ ਸੀ । ਭੀੜ ਕੋਲ ਅਜਿਹੇ ਹਥਿਆਰ ਨਹੀਂ ਸਨ, ਜੋ ਕਿ ਸੁਰੱਖਿਆ ਬਲਾਂ ਲਈ ਖ਼ਤਰੇ ਦਾ ਕਾਰਨ ਬਣ ਸਕਦੇ । ਉਹ ਅਜੇ ਵੀ ਸੁਰੱਖਿਆ ਬਲਾਂ ਤੋਂ 15-20 ਗਜ਼ ਦੀ ਦੂਰੀ ਤੇ ਸਨ ਅਤੇ ਸੁਰੱਖਿਆ ਕਰਮਚਾਰੀਆਂ ਦੀਆਂ ਜਾਨਾਂ ਨੂੰ ਕੋਈ ਖ਼ਤਰਾ ਨਹੀਂ ਸੀ ਅਤੇ ਨਾ ਜਨਤਕ ਵਿਅਕਤੀਆਂ ਨੂੰ ਹੀ ਖ਼ਤਰਾ ਸੀ । ਸ੍ਰੀ ਹਰਜਿੰਦਰ ਸਿੰਘ ਪੁੱਤਰ ਸ੍ਰੀ ਸਵਰਨ ਸਿੰਘ, ਪੁੱਤਰ ਸ੍ਰੀ ਸੰਤਾ ਸਿੰਘ ਵਾਸੀ ਚੱਕ ਕਲਾਂ ਤਹਿਸੀਲ ਨਕੋਦਰ ਨੇ ਆਪਣੇ ਦਾਇਰ ਕੀਤੇ ਤੱਥਾਂ ਦੇ ਬਿਆਨਾਂ ਵਿਚ ਇਹ ਕਿਹਾ ਸੀ ਕਿ ਸ੍ਰੀ ਹਰਿੰਦਰ ਸਿੰਘ ਅਤੇ ਉਸ ਦੇ ਸਾਥੀ ਨੱਥਾ ਸਿੰਘ ਆਰਾ ਮਿਲ ਅੰਦਰ ਗਏ ਕਿ ਉਹਨਾਂ ਨੂੰ ਬਾਹਰ ਲਿਆਂਦਾ ਅਤੇ ਸੜਕ 'ਉੱਤੇ ਖੜਾ ਕਰਵਾਇਆ ਗਿਆ', ਕਿ ਅੰਨ੍ਹੇਵਾਹ ਗੋਲੀਆਂ ਚੱਲਣ ਕਰਕੇ ਉਹ ਬੱਚ ਕੇ ਇਕਬਾਲ ਸਿੰਘ ਗਿੱਲ ਪੁੱਤਰ ਸ੍ਰੀ ਦਲੀਪ ਸਿੰਘ ਸ਼ੇਰਪੁਰ ਮੁਹੱਲਾ ਦੇ ਘਰ ਅੰਦਰ ਚਲਾ ਗਿਆ ਜਿਥੇ ਕਿ ਉਸ ਨੇ ਆਪਣੇ ਆਪ ਨੂੰ ਛਿਪਾ ਲਿਆ ਜਦੋਂ ਘੋੜ ਸਵਾਰ ਪੁਲਿਸ ਕਰਮੀਆਂ ਸਮੇਤ ਪੁਲਿਸ ਨੇ ਉਹਨਾਂ ਦਾ ਪਿੱਛਾ ਕੀਤਾ ਅਤੇ ਉਹਨਾਂ ਨੂੰ ਉਸ ਘਰ ਵਿਚੋਂ ਗਿਰਫ਼ਤਾਰ ਕਰ ਲਿਆ । ਉਸ ਨੇ ਇਹ ਦਸਿਆ ਕਿ ਉਸ ਨੂੰ ਤਸੀਹੇ ਦਿਤੇ ਗਏ ਸਨ ਅਤੇ ਉਸ ਦੀ ਬਾਂਹ ਟੁੱਟ ਗਈ ਸੀ ਅਤੇ 7 ਫਰਵਰੀ, 1986 ਤਕ ਹਸਪਤਾਲ ਰਿਹਾ ਸੀ । ਡਾਕਟਰੀ ਕਾਨੂੰਨੀ ਰਪੋਟ ਵਿਚ ਉਸ ਦਾ ਨਾਂ ਹਰਜਿੰਦਰ ਸਿੰਘ ਪੁੱਤਰ ਸਵਰਨ ਸਿੰਘ ਵਜੋਂ ਲਿਖਿਆ ਹੋਇਆ ਹੈ । ਡਾਕਟਰ, ਜਿਸਨੇ ਉਸ ਨੂੰ ਦਾਖਲ ਕੀਤਾ ਸੀ ਨੇ ਇਹ ਗੱਲ ਮੰਨੀ ਸੀ ਕਿ ਉਸ ਨੇ 7 ਫ਼ਰਵਰੀ, 1986 ਨੂੰ ਜਾਣ ਦੀ ਖੁੱਲ੍ਹੀ ਇਜਾਜ਼ਤ ਦਿਤੀ ਗਈ (ਡਿਸਚਾਰਜ ਕੀਤਾ ਗਿਆ) ਸੀ । ਸ੍ਰੀ ਹਰਜਿੰਦਰ ਪਾਲ ਦੀ ਡਾਕਟਰੀ ਕਾਨੂੰਨੀ ਰਪੋਟ ਉਸੇ ਵਿਅਕਤੀ ਦੀ ਜਾਪਦੀ ਹੈ ।

ਜਿਸਨੇ ਦਾਇਰ ਕੀਤੇ ਆਪਣੇ ਹਲਫ਼ੀਆ ਬਿਆਨ ਵਿਚ ਉਸ ਦਾ ਨਾਂ ਹਰਜਿੰਦਰ ਸਿੰਘ ਪੁੱਤਰ ਸ੍ਰੀ ਸਵਰਨ ਸਿੰਘ ਦੱਸਿਆ ਹੈ । ਸ੍ਰੀ ਹਰਜਿੰਦਰ ਸਿੰਘ ਦੁਆਰਾ ਦਿਤੇ ਬਿਆਨ ਦੀ ਸ੍ਰੀ ਇਕਬਾਲ ਸਿੰਘ ਦੇ ਹਲਫ਼ੀਆ ਬਿਆਨ ਤੋਂ ਤਾਦੀਦ ਹੁੰਦੀ ਹੈ ਭਾਵੇਂ ਕਿ ਉਸਨੇ ਕਿਸੇ ਵਿਅਕਤੀ ਦਾ ਨਾਂ ਨਹੀਂ ਲਿਆ ਸੀ । ਸ੍ਰੀ ਹਰਜਿੰਦਰ ਸਿੰਘ ਸ੍ਰੀ ਇਕਬਾਲ ਸਿੰਘ, ਸ੍ਰੀ ਬਲਵੰਤ ਸਿੰਘ ਅਤੇ ਸ੍ਰੀਮਤੀ ਹਰਭਜਨ ਕੌਰ, ਨਿਵਾਸੀ ਮੁਹੱਲਾ ਸ਼ੇਰਪੁਰ ਦੀ ਇਹ ਝੂਠਾ ਬਿਆਨ ਦੇਣ ਲਈ ਪੁਲਿਸ ਨਾਲ ਕੋਈ ਵੈਰ ਨਹੀਂ ਹੈ ਕਿ ਭੀੜ ਦੇ ਮੈਂਬਰਾਂ ਦਾ ਸੁਰੱਖਿਆ ਕਰਮੀਆਂ ਦੁਆਰਾ ਪਿੱਛਾ ਕੀਤਾ ਗਿਆ ਸੀ ਅਤੇ ਉਹਨਾਂ ਨੇ ਮੁਹੱਲਾ ਸ਼ੇਰਪੁਰ ਦੇ ਘਰਾਂ ਵਿਖੇ ਪਨਾਹ (ਸ਼ਰਨ) ਲਈ ਸੀ । ਚੱਲੀ ਹੋਈ ਇਕ ਗੋਲੀ ਗਿਆਨੀ ਬਚਨ ਸਿੰਘ ਵਾਸੀ ਮੁਹੱਲਾ ਸ਼ੇਰਪੁਰ ਦੁਆਰਾ ਉਦੋਂ ਹੀ ਪੇਸ਼ ਕੀਤੀ ਗਈ ਸੀ ਜਦੋਂ ਮੈਂ ਘਟਨਾ ਸਥਲ ਦਾ ਨਿਰੀਖਣ ਕੀਤਾ ਸੀ । ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪੇਸ਼ ਕੀਤੇ ਸਬੂਤ ਤੋਂ ਇਹ ਪਤਾ ਲੱਗਾ ਹੈ ਕਿ ਤਕਰੀਬਨ 300 ਗੋਲੀਆਂ ਚਲਾਈਆਂ ਗਈਆਂ ਸਨ । ਇਹ ਹੁਕਮ ਕਿ ਪ੍ਰਭਾਵਕਾਰੀ ਗੋਲੀਆਂ ਸਰੀਰ ਦੇ ਹੇਠਲੇ ਹਿੱਸੇ ਤੇ ਚਲਾਈਆਂ ਜਾਣ, ਪੂਰੀ ਤਰ੍ਹਾਂ ਨਜ਼ਰ ਅੰਦਾਜ਼ ਕੀਤਾ ਗਿਆ ਸੀ ਅਤੇ ਇਹ ਪ੍ਰਤੀਤ ਹੁੰਦਾ ਹੈ ਕਿ ਮਾਰੇ ਗਏ ਚਾਰੇ ਵਿਅਕਤੀਆਂ ਦੇ ਸਰੀਰਾਂ ਦੇ ਮਹੱਤਵਪੂਰਨ ਹਿੱਸਿਆਂ ਤੇ ਹੀ ਨਿਸ਼ਾਨਾ ਸੇਧਿਆ ਗਿਆ ਸੀ ਤਾਂ ਜੋ ਉਹਨਾਂ ਨੂੰ ਖਤਮ ਕੀਤਾ ਜਾ ਸਕੇ ।

77. ਸਥਿਤੀ ਅਜਿਹੀ ਨਹੀਂ ਸੀ ਕਿ ਪ੍ਰਭਾਵਸ਼ਾਲੀ ਗੋਲੀਆਂ ਚਲਾਉਣ ਤੋਂ ਬਗੈਰ ਜਨਤਾ ਦੀ ਜਾਨ ਤੇ ਮਾਲ ਨੂੰ ਕੋਈ ਖਤਰਾ ਹੋ ਸਕਦਾ । ਭੀੜ ਸਧਾਰਨ ਤੌਰ ਤੇ ਹੀ ਅੱਗ ਨਾਲ ਸੜੀਆਂ ਹੋਈਆਂ ਪਵਿੱਤਰ 'ਬੀੜਾ' ਦੇ 'ਦਰਸ਼ਨ' ਲਈ ਗੁਰਦੁਆਰੇ ਜਾਣ ਲਈ ਅੱਗੇ ਵਧ ਰਹੀ ਸੀ ਅਤੇ ਗੋਲੀਆਂ ਚਲਾਉਣ ਦਾ ਹੁਕਮ ਦੇ ਦਿਤਾ ਗਿਆ । ਕੁਝ ਪੁਲਿਸ ਕਰਮਚਾਰੀਆਂ ਨੂੰ ਸਾਧਾਰਨ ਜਿਹੀਆਂ ਸੱਟਾਂ ਲੱਗਣ ਕਰਕੇ ਚਾਰ ਵਿਅਕਤੀਆਂ ਨੂੰ ਮੌਤ ਦੇ ਘਾਟ ਉਤਾਰ ਦੇਣਾ ਅਤੇ ਅੱਠ ਵਿਅਕਤੀਆਂ ਨੂੰ ਫੱਟੜ ਕਰ ਦੇਣਾ ਉੱਚਿਤ ਨਹੀਂ ਸੀ । ਇਸ ਲਈ 4 ਫਰਵਰੀ, 1986 ਨੂੰ ਨਕੋਦਰ ਵਿਖੇ ਪੁਲਿਸ ਦੁਆਰਾ ਗੋਲੀ ਚਲਾਉਣੀ ਉਚਿਤ ਨਹੀਂ ਸੀ ਅਤੇ ਇਹ ਟਾਲੀ ਜਾ ਸਕਦੀ ਸੀ ।

78. ਵਿਚਾਰ ਗੋਚਰੀ ਚੋਥੀ ਗੱਲ ਨਿਮਨ ਅਨੁਸਾਰ ਪੜ੍ਹੀ ਜਾਂਦੀ ਹੈ —

> 'ਕੀ 3 ਫ਼ਰਵਰੀ, 1986, 4 ਫ਼ਰਵਰੀ, 1986 ਅਤੇ 5 ਫ਼ਰਵਰੀ, 1986 ਨੂੰ ਪੁਲਿਸ ਦੁਆਰਾ ਕੀਤੇ ਗਏ ਸੁਰੱਖਿਆ ਪ੍ਰਬੰਧਾਂ ਵਿਚ ਕੋਈ ਉਣਤਾਈ ਸੀ ਅਤੇ ਕੀ ਕਾਨੂੰਨ ਤੇ ਵਿਵਸਥਾ ਸਬੰਧੀ ਤੈਨਾਤ ਪੁਲਿਸ ਕਰਮੀਆਂ ਵਲੋਂ ਡਿਊਟੀ ਦੌਰਾਨ ਵਿਅਕਤੀਗਤ ਤੌਰ ਤੇ ਕੋਈ ਲੇਪਸ ਜਾਂ ਅਣਗਹਿਲੀ ਰਹੀ ਸੀ ।"

2 ਫ਼ਰਵਰੀ, 1986 ਨੂੰ ਤਕਰੀਬਨ 9.30 ਵਜੇ ਰਾਤੀਂ ਸ਼੍ਰੀ ਦਰਬਾਰਾ ਸਿੰਘ ਗੁਰੂ, ਵਧੀਕ ਜ਼ਿਲ੍ਹਾ ਮੈਜਿਸਟਰੇਟ, ਜਲੰਧਰ ਨੂੰ ਇਹ ਜਾਣਕਾਰੀ ਮਿਲੀ ਸੀ ਕਿ ਸਥਾਨਕ ਅਕਾਲੀ ਨੇਤਾਵਾਂ ਨੇ 3 ਫ਼ਰਵਰੀ, 1986 ਨੂੰ ਜਲੂਸ ਕੱਢਣ ਦਾ ਫੈਸਲਾ ਕੀਤਾ ਸੀ ਅਤੇ ਨਕੋਦਰ ਨਗਰ ਵਿਚ ਬੰਦ ਦਾ ਸੱਦਾ ਦਿਤਾ ਸੀ । ਉਸਨੇ ਡੀ.ਐਸ.ਪੀ. ਸਹਿਤ ਅਕਾਲੀ ਨੇਤਾਵਾਂ ਨਾਲ ਸੰਪਰਕ ਕੀਤਾ ਅਤੇ ਇਹ ਪਤਾ ਲੱਗਾ ਕਿ ਉਹ ਜਲੂਸ ਕੱਢਣ ਲਈ ਬਜਿੱਦ ਸਨ ਅਤੇ ਉਹ ਕੇਵਲ ਉਹਨਾਂ ਨੂੰ ਨਗਰ ਦੇ ਘਣੀ ਵਸੋਂ ਵਾਲੇ ਇਲਾਕਿਆਂ ਵਿਚੋਂ ਜਲੂਸ ਨਾ ਕੱਢਣ ਅਤੇ ਦੁਕਾਨਾਂ ਬੰਦ ਕਰਾਉਣ ਲਈ ਜਬਰਦਸ਼ਤੀ ਨਾ ਕਰਨ ਸਬੰਧੀ ਪੈਰਵੀ ਕਰਨ ਦੇ ਹੀ ਸਮਰੱਥ ਹੋਏ ਸਨ । ਐਸ.ਡੀ.ਐਮ. ਨਕੋਦਰ ਨੇ ਇਹਤਿਆਤ ਵਜੋਂ 3 ਫਰਵਰੀ, 1986 ਨੂੰ ਸਾਰੇ ਕਾਲਜ ਬੰਦ ਕਰਨ ਦਾ ਹੁਕਮ ਦੇ ਦਿੱਤਾ ਸੀ । ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕਾਰਜ ਕਰਤਾਵਾਂ ਨੇ ਨਕੋਦਰ-ਕਪੂਰਥਲਾ ਸੜਕ ਉਤਲੇ ਸ਼ੇਰਪੁਰ ਪੁਲ ਉਤੇ ਟਰੈਫਿਕ ਰੋਕ ਦਿਤੀ ਸੀ ਅਤੇ ਉਹਨਾਂ ਦੀ ਮੰਗ ਨਕੋਦਰ ਦੇ ਹਿੰਦੂ ਸ਼ਿਵ ਸੈਨਾ ਪ੍ਰਧਾਨ ਨੂੰ ਗਿਰਫ਼ਤਾਰ ਕੀਤੇ ਜਾਣ ਲਈ ਸੀ । ਸ਼੍ਰੀ ਮਾਲੀ ਸਿੰਘ ਨੇ ਇਕੱਠ ਨੂੰ ਮੁਖਾਤਿਬ ਕੀਤਾ ਸੀ, ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ 'ਬੀੜਾਂ' ਸਿੱਖਾਂ ਲਈ ਮਾਪਿਆ ਵਾਂਗ ਹਨ ਅਤੇ ਉਹ ਜਲਾ ਦਿਤੀਆਂ ਗਈਆਂ ਹਨ । ਏ. ਐਸ. ਐਫ. ਨੇਤਾ ਨੇ ਇਹ ਅਲਟੀਮੇਟਮ (ਚਿਤਾਵਨੀ) ਦਿਤੀ ਸੀ ਕਿ ਜੇਕਰ ਹਿੰਦੂ ਸ਼ਿਵ ਸੈਨਾ ਦੇ ਪ੍ਰਧਾਨ ਨੂੰ ਉਸੇ ਦਿਨ 6 ਵਜੇ ਸ਼ਾਮ ਤਕ ਗਿਰਫਤਾਰ ਨਾ ਕੀਤਾ ਗਿਆ ਤਾਂ ਅਗਲੇ ਦਿਨ ਉਹ ਆਪ ਹੀ ਬਦਲਾ ਲੈਣਗੇ । ਵਧੀਕ ਜਿਲ੍ਹਾ ਮੈਜਿਸਟਰੇਟ, ਸ਼੍ਰੀ ਗੁਰਜੀਤ ਸਿੰਘ ਐਸ.ਪੀ. (ਖੁਫ਼ੀਆ) ਸਹਿਤ ਨਗਰ ਨੂੰ ਗਿਆ ਅਤੇ ਉਸ ਨੂੰ ਇਹ ਪਤਾ ਲੱਗਾ ਕਿ ਜਲੂਸ ਵਿਚ ਹਿੱਸਾ ਲੈਣ ਵਾਲੇ ਵਿਅਕਤੀਆਂ ਨੇ ਕੁਝ ਦੁਕਾਨਾਂ ਨੂੰ ਨੁਕਸਾਨ ਪਹੁੰਚਾਇਆ ਸੀ । ਸ਼ਾਮ ਨੂੰ ਕਰੀਬ 7 ਵਜੇ ਉਹਨਾਂ ਨੂੰ ਪਤਾ ਲੱਗਾ ਕਿ ਸ੍ਰੀ ਰਮਾ ਕਾਂਤ ਜਲੋਟਾ

ਨਕੋਦਰ ਆਇਆ ਸੀ ਅਤੇ ਉਸਨੇ ਸੈਂਕੜੇ ਹਿੰਦੂਆਂ ਨੂੰ ਨਾਲ ਲੈ ਕੇ ਜਲੂਸ ਕੱਢਿਆ ਸੀ। ਉਹਨਾਂ ਨੂੰ ਇਹ ਵੀ ਪਤਾ ਲੱਗਾ ਸੀ ਕਿ ਹਿੰਦੂ ਲੜਕਿਆਂ ਨੇ ਗਰੁਪ ਬਣਾ ਲਏ ਸਨ ਅਤੇ ਉਹ ਨਗਰ ਦੀਆਂ ਗਲੀਆਂ ਵਿਚ ਤੁਰ ਫਿਰ ਰਹੇ ਸਨ ਅਤੇ ਉਹਨਾਂ ਨੇ ਨੁਕਸਾਨ ਵੀ ਪਹੁੰਚਾਇਆ ਸੀ ਪਰੰਤੂ ਸ਼ਾਮ ਦੇ 7.30 ਵਜੇ ਸਨ ਕਿ ਕਰਫਿਊ ਨਾਫਿਜ਼ ਕਰ ਦਿਤਾ ਗਿਆ ਸੀ।

79. ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ 'ਬੀੜਾਂ' ਦਾ ਸੜਨਾ ਇਕ ਅਜਿਹੀ ਕਾਰਵਾਈ ਸੀ ਕਿ ਜਿਸ ਕਰਕੇ ਸਿੱਖ ਭਾਈਚਾਰੇ ਦੇ ਜਜ਼ਬਾਤ ਭੜਕਾਏ ਜਾ ਸਕਦੇ ਸਨ ਅਤੇ ਕਾਨੂੰਨੀ ਤੇ ਵਿਵਸਥਾ ਦੀ ਸਥਿਤੀ ਪੈਦਾ ਕੀਤਾ ਜਾਣੀ ਸੀ। ਅਧਿਕਾਰੀਆਂ, ਸਿਖਾਂ ਜਾਂ ਹਿੰਦੂ ਸ਼ਿਵ ਸੈਨਾਂ ਦੇ ਲੋਕਾਂ ਦੁਆਰਾ ਕੋਈ ਜਲੂਸ ਕੱਢੇ ਜਾਣ ਨੂੰ ਟਾਲਣ ਵਾਸਤੇ ਅਤਿ ਸ਼ੀਘਰ ਹੀ ਮੌਕੇ ਤੇ ਇਹਤਿਆਤੀ ਉਪਰਾਲੇ ਕਰ ਲੈਣੇ ਚਾਹੀਦੇ ਸਨ। ਜੇਕਰ ਕਰਫਿਊ ਪਵਿੱਤਰ 'ਬੀੜਾਂ' ਦੇ ਸਾੜੇ ਜਾਣ ਦੀ ਘਟਨਾ ਦੇ ਫੌਰਨ ਬਾਅਦ ਨਾਫਿਜ਼ ਕਰ ਦਿੱਤਾ ਜਾਂਦਾ ਤਾਂ ਸਥਿਤੀ ਪੁਲਿਸ ਦੁਆਰਾ ਕੰਟਰੋਲ ਕਰ ਲਈ ਜਾਣੀ ਸੀ। ਹੋਰ ਵੀ ਨਕੋਦਰ ਨਗਰ ਵਿਚ ਕੋਈ ਵਧੀਕ ਪੁਲਿਸ ਬਲ ਤੈਨਾਤ ਨਹੀਂ ਸੀ ਕੀਤਾ ਗਿਆ, ਤਾਵੇਂ ਕਿ ਏ.ਆਈ.ਐਸ. ਐਸ.ਐਫ ਦੇ ਲੋਕਾਂ ਦੁਆਰਾ ਭੜਕਾਊ ਭਾਸ਼ਣ ਦਿੱਤੇ ਜਾ ਰਹੇ ਸਨ ਅਤੇ ਸ੍ਰੀ ਜਲੋਟਾ ਬਾਹਰੋਂ ਆ ਗਿਆ ਸੀ ਅਤੇ ਉਸਨੇ ਭਾਸ਼ਣ ਦਿੱਤੇ ਸਨ ਅਤੇ ਜਲੂਸ ਦਾ ਇੰਤਜ਼ਾਮ ਕੀਤਾ ਸੀ। ਉਸ ਵੇਲੇ ਸਥਿਤੀ ਨੂੰ ਕਾਬੂ ਵਿਚ ਲਿਆਉਣ ਲਈ ਹੋਰ ਪੁਲਿਸ ਬਲ ਤੈਨਾਤ ਕਰਨਾ ਜ਼ਰੂਰੀ ਸੀ। ਨਕੋਦਰ ਵਿਚ ਦਫਾ 144 (ਧਾਰਾ 144, ਫੌਜਦਾਰੀ ਦੰਡਾਤਮਕ ਸੰਘਤਾ) ਪਹਿਲਾਂ ਹੀ ਲਾਗੂ ਹੋ ਚੁੱਕੀ ਸੀ। ਅਧਿਕਾਰੀਆਂ ਨੂੰ ਨਗਰ ਵਿਚ ਕਿਸੇ ਵੀ ਥਾਂ ਤੇ ਪੰਜ ਤੋਂ ਵੱਧ ਵਿਅਕਤੀਆਂ ਨੂੰ ਇਕੱਠੇ ਹੋਣ ਦੀ ਇਜਾਜ਼ਤ ਨਾ ਦੇਣ ਸਬੰਧੀ ਚੌਕਸ ਰਹਿਣਾ ਚਾਹੀਦਾ ਸੀ। ਹਥਿਆਰ ਰੱਖਣ ਉਤੇ ਪਾਬੰਦੀ ਸੀ ਪਰੰਤੂ ਅਧਿਕਾਰੀਆਂ ਨੇ ਉਦੋਂ ਕੋਈ ਕਾਰਵਾਈ ਨਹੀਂ ਕੀਤੀ ਜਦੋਂ ਉਹਨਾਂ ਲੋਕਾਂ ਨੂੰ ਜਲੂਸ ਕੱਢਦੇ ਹੋਏ ਅਤੇ ਹਥਿਆਰ ਚੁੱਕਦੇ (ਰੱਖਦੇ) ਹੋਏ ਪਾਇਆ। ਦਰਅਸਲ ਨਗਰ ਵਿਚ ਧਾਰਾ 144 ਫੌਜਦਾਰੀ ਦੰਡਾਤਮਕ ਸੰਘਤਾ ਦੀ ਉਲੰਘਣਾ ਰੋਕਣ ਲਈ ਕੋਈ ਬੰਦੋਬਸਤ ਨਹੀਂ ਸੀ ਕੀਤਾ ਗਿਆ।

80. ਕਮਲ ਉਰਫ ਮੋਨੂ, ਹਿੰਦੂ ਸ਼ਿਵ ਸੈਨਾ ਦਾ ਮੈਂਬਰ ਅਤੇ ਸ੍ਰੀ ਪਲਵਿੰਦਰ ਸਿੰਘ ਏ. ਆਈ.ਐਸ.ਐਸ.ਐਫ. ਮੈਂਬਰ ਵਜੋਂ ਵਿਚਕਾਰ ਇਕ ਝਗੜਾ ਹੋ ਗਿਆ ਸੀ। ਸ੍ਰੀ ਰਮੇਸ਼ ਚੋਪੜਾ ਹਿੰਦੂ ਸ਼ਿਵ ਸੈਨਾ ਨਕੋਦਰ ਦਾ ਪ੍ਰਧਾਨ ਹੈ। ਏ.ਆਈ.ਐਸ.ਐਫ ਦੇ ਕਾਰਜਕਰਤਾਵਾਂ ਨੇ ਸ੍ਰੀ ਚੋਪੜਾ ਦੀ ਗਿਰਫਤਾਰੀ ਦੀ ਮੰਗ ਕੀਤੀ ਸੀ ਪਰੰਤੂ ਉਹਨਾਂ ਦੀ ਮੰਗ ਦਾ ਵੱਖ ਵੱਖ ਬਿਨਾਵਾਂ ਉਤੇ ਵਿਰੋਧ ਕੀਤਾ ਗਿਆ ਸੀ। ਉਸ ਸਥਿਤੀ ਨੂੰ ਦੇਖਦੇ ਹੋਏ ਪੁਲਿਸ ਵਾਸਤੇ ਇਹ ਸਿਆਣਪ ਹੋਈ ਸੀ ਕਿ ਹਿੰਦੂ ਸ਼ਿਵ ਸੈਨਾ ਅਤੇ ਏ.ਆਈ.ਐਸ.ਐਸ. ਐਫ ਦੋਹਾਂ ਦੇ ਨੇਤਾਵਾਂ ਨੂੰ ਹਿਰਾਸਤ ਵਿਚ ਲੈ ਲੈਂਦੀ ਅਤੇ ਉਸ ਨਾਲ ਸਥਿਤੀ ਕੁਝ ਸੁਖਾਵੀਂ ਹੋ ਜਾਣੀ ਸੀ। ਪੁਲਿਸ ਨੂੰ ਇਸ ਤੱਥ ਕਾਰਨ ਤਸੱਲੀ ਰਹੀ ਸੀ ਕਿ ਸੁੱਖ ਆਸਣ ਕਮਰੇ ਜਿਥੇ ਪਵਿਤਰ 'ਬੀੜਾਂ' ਜਲ ਗਈਆਂ ਸਨ, ਵਿਚ ਅੱਗ ਲੱਗਣ ਦੀ ਘਟਨਾ ਇਤਫਾਕੀਆ ਸੀ। ਸਿਖ ਭਾਈਚਾਰੇ ਦੀਆਂ ਭਾਵਨਾਵਾਂ ਦੀ ਤਸੱਲੀ ਕਰਨ ਲਈ ਪੁਲਿਸ ਲਈ ਇਹ ਲੋੜੀਂਦਾ ਸੀ ਕਿ ਉਹਨਾਂ ਨੂੰ ਇਸ ਕੇਸ ਦੀ ਤਫਤੀਸ਼ ਕਰਨ ਸਮੇਂ ਕੁਝ ਵਿਅਕਤੀਆਂ

ਨੂੰ ਨਾਲ ਲੈ ਲੈਣਾ ਚਾਹੀਦਾ ਸੀ, ਵਿਸ਼ੇਸ਼ ਕਰਕੇ ਜਦੋਂ ਪਹਿਲੀ ਸੂਚਨਾ ਰਪਟ ਭਾਰਤੀ ਦੰਡਾਤਮਕ ਸੰਘਤਾ ਦੀਆਂ ਧਰਾਵਾਂ 436/295 ਦੇ ਤਹਿਤ ਦਰਜ ਕੀਤੀ ਗਈ ਸੀ। ਅਜਿਹਾ ਕਰਨ ਨਾਲ ਕਿਸੇ ਹੋਰ ਫਸਾਦ ਦੇ ਹੋਣ ਦੀ ਸੰਭਾਵਨਾ ਨੂੰ ਟਾਲਿਆ ਜਾ ਸਕਦਾ ਸੀ। ਭਾਵੇਂ ਕਾਫੀ ਕੁਝ 2 ਅਤੇ 3 ਫਰਵਰੀ 1986 ਨੂੰ ਵਾਪਰ ਚੁਕਾ ਸੀ। ਅਸਲ ਵਿਚ ਨਕੋਦਰ ਵਿਚ ਸੁਰਖਿਆ ਪ੍ਰਬੰਧ ਮੁਹਈਆ ਕੀਤੇ ਹੀ ਨਹੀਂ ਗਏ ਸਨ। ਜਦੋਂ ਲੋਕ ਸ਼ੇਰਪੁਰ ਪੁਲ ਉਪਰ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ ਅਤੇ ਕਾਨੂੰਨ ਅਤੇ ਸੁਰਖਿਆ ਨੂੰ ਡਰ ਪੈ ਗਿਆ ਸੀ ਤਾਂ ਅਧਿਕਾਰੀਆਂ ਨੂੰ ਨਹਿਰੀ ਪੁਲ ਸ਼ਾਮਲ ਕਰਕੇ ਮੁਹੱਲਾ ਸ਼ੇਰਪੁਰ ਤਕ ਕਰਫਿਊ ਵਧਾ ਦੇਣਾ ਚਾਹੀਦਾ ਸੀ।

81. 3 ਫਰਵਰੀ, 1986 ਨੂੰ ਸਰਬ ਭਾਰਤੀ ਸਿੱਖ ਵਿਦਿਆਰਥੀ ਸੰਸਥਾ ਦੇ ਲੀਡਰ ਨੇ ਪੁਲਿਸ ਸਟੇਸ਼ਨ ਦੇ ਸਾਹਮਣੇ ਇਹ ਐਲਾਨ ਕਰ ਦਿੱਤਾ ਸੀ ਕਿ ਅਗਲੇ ਦਿਨ ਸ਼ੇਰਪੁਰ ਪੁਲ ਉਤੇ ਵਿਖਾਵਾਕਾਰੀਆ ਨੂੰ ਇਕੱਠੇ ਹੋਣਾ ਚਾਹੀਦਾ ਹੈ। ਉਹਨਾਂ ਦੀ ਧਾਰਨਾ ਸਾਫ ਸੀ ਕਿ ਉਹ ਸ਼ੇਰਪੁਰ ਪੁਲ ਤੋਂ ਉਹ ਸ਼ਹਿਰ ਵਿਚ ਦਾਖਲ ਹੋਣਗੇ ਅਤੇ ਮੁਹੱਲਾ ਗੁਰੂ ਨਾਨਕ ਪਰਾ ਵਿਚ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਵਿਚ ਜਾਣਗੇ। ਪੁਲਿਸ ਨੂੰ ਇਹ ਪ੍ਰਬੰਧ ਕਰਨਾ ਚਾਹੀਦਾ ਸੀ ਕਿ ਲੋਕ ਸ਼ੇਰਪੁਰ ਪੁਲ ਉਪਰ ਇਕੱਠੇ ਨਾ ਹੋ ਸਕਣ। ਹਾਲਾਂ ਕਿ ਸ਼੍ਰੀ ਮੱਲੀ ਪੁਲਿਸ ਸਟੇਸ਼ਨ ਦੇ ਸਾਹਮਣੇ ਭੜਕਾਊ ਭਾਸ਼ਣ ਕਰ ਰਿਹਾ ਸੀ ਉਸ ਨੂੰ ਹਿਰਾਸਤ ਵਿਚ ਲੈਣ ਲਈ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਸ਼ੇਰਪੁਰ ਪੁਲ ਉਪਰ ਇਕੱਠੀ ਹੋਈ ਭੀੜ ਨੇ ਸ਼ਹਿਰ ਵਲ ਵਧਣ ਦਾ ਫੈਸਲਾ ਕੀਤਾ ਕਿਉਂਕਿ ਸ਼ਹਿਰ ਵਿਖੇ ਕਰਫਿਊ ਦੇ ਬਾਵਜੂਦ ਵੀ ਲੋਕ ਆਮ ਘੁੰਮ ਰਹੇ ਸਨ।

82. ਚਾਰੇ ਕੇਸਾਂ ਦੀਆਂ ਘਟਨਾਵਾਂ ਜਿਵੇਂ ਗੁਰਦੁਆਰੇ ਵਿਚ ਪਵਿੱਤਰ ਬੀੜਾਂ ਦਾ ਜਲਾਇਆ ਜਾਣਾ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਕਾਰਕੁਨਾਂ ਦਾ ਜਲੂਸ ਕਢਣਾ ਅਤੇ ਜਲੂਸ ਦੇ ਮੈਂਬਰਾਂ ਵਲੋਂ ਨੁਕਸਾਨ ਪਹੁੰਚਾਣਾ, ਸ਼ਿਵ ਸੈਨਾ ਦੇ ਲਾਣੇ ਦਾ ਜਲੂਸ ਕੱਢਣਾ ਅਤੇ ਉਹਨਾਂ ਵਲੋਂ ਨੁਕਸਾਨ ਪਹੁੰਚਾਣਾ ਸ਼ੇਰਪੁਰ ਪੁਲ ਉਤੇ ਗੋਲੀ ਚਲਣੀ, ਇਹ ਕੇਸ ਦਰਜ ਹੋਏ ਪਰੰਤੂ ਕਿਸੇ ਵੀ ਕੇਸ ਵਿਚ ਜ਼ਿੰਮੇਵਾਰ ਪੁਲਿਸ ਅਫਸਰ ਨੇ ਤਫਤੀਸ਼ ਸ਼ੁਰੂ ਨਹੀਂ ਕੀਤੀ। ਜੇ ਕਿਤੇ ਪਹਿਲੇ ਤਿੰਨਾਂ ਕੇਸਾਂ ਵਿਚ ਠੀਕ ਢੰਗ ਨਾਲ ਸਮੇਂ ਸਿਰ ਤਫਤੀਸ਼ ਸ਼ੁਰੂ ਕੀਤੀ ਜਾਂਦੀ ਅਤੇ ਇਨ੍ਹਾਂ ਕੇਸਾਂ ਨਾਲ ਸਬੰਧਤ ਲੋਕਾਂ ਨੂੰ ਗਿਰਫਤਾਰ ਕੀਤਾ ਜਾਂਦਾ, ਖਾਸ ਕਰ ਜਦੋਂ ਕਿ ਫੌਜਦਾਰੀ ਕਾਰਜਵਿਧੀ ਦੀ ਦਫਾ 144 ਪਹਿਲਾਂ ਹੀ ਲਾਗੂ ਸੀ ਅਤੇ ਬਾਦ ਵਿਚ ਕਰਫਿਊ ਵੀ ਲਗਾ ਦਿਤਾ ਗਿਆ ਸੀ। ਤਾਂ ਸਥਿਤੀ ਕੰਟਰੋਲ ਵਿਚ ਹੋ ਸਕਦੀ ਸੀ। ਅਸਲ ਵਿਚ ਸਥਾਨਕ ਅਧਿਕਾਰੀ ਅਤੇ ਪੁਲਿਸ ਅਧਿਕਾਰੀਆਂ ਨੇ ਆਪਣਾ ਸਾਰਾ ਧਿਆਨ ਸਮਝੌਤਾ ਕਰਵਾਉਣ ਵਿਚ ਕੇਂਦਰਿਤ ਕੀਤਾ ਹੋਇਆ ਸੀ। ਪਰ ਉਚਿਤ ਕਾਰਵਾਈ ਨਾ ਕੀਤੀ, ਜਦ ਕਿ ਆਲ ਇੰਡੀਆ ਸਟੂਡੈਂਟ ਫੈਡਰੇਸ਼ਨ ਨੇ ਆਖਰੀ ਚਿਤਾਵਨੀ ਅਤੇ ਸ਼ਿਵ ਸੈਨਾ ਦੇ ਲਾਣੇ ਨੇ ਸ਼ਹਿਰ ਵਿਚ ਅਸਲੇ ਦਾ ਵਿਖਾਵਾ ਕੀਤਾ ਸੀ। ਇਹ ਗੱਲ ਸ਼ਹਾਦਤ ਵਿਚ ਆ ਗਈ ਸੀ ਕਿ ਲੋਕ ਗੁਰਦੁਆਰਾ ਮਲਾਰੀ ਵਲ ਆ ਰਹੇ ਸਨ ਅਤੇ ਇਹ ਡਰ ਸੀ ਕਿ ਉਹ ਬਹੁਤ ਵੱਡੀ ਗਿਣਤੀ ਵਿਚ ਇਕੱਠੇ ਹੋ ਕੇ ਸ਼ਹਿਰ ਵਿਚ ਦਾਖਲ ਹੋਣ ਦੀ ਕੋਸ਼ਿਸ਼ ਕਰਨਗੇ ਪਰ ਗੁਰਦੁਆਰੇ ਵਲ ਆਉਂਦੇ ਲੋਕਾਂ ਨੂੰ ਰੋਕਣ ਲਈ ਕੋਈ ਕਦਮ ਨਹੀਂ

ਚੁਕਿਆ ਸੀ । ਇਸ ਵਿਚ ਕੋਈ ਸ਼ਕ ਨਹੀਂ ਕਿ ਲੋਕ ਗੁਰਦੁਆਰੇ ਵਿਚ ਪਹਿਲਾਂ ਹੀ ਦਾਖਲ ਹੋ ਚੁਕੇ ਸਨ ਅਤੇ ਉਹਨਾਂ ਨੂੰ ਹਿਰਾਸਤ ਵਿਚ ਨਹੀਂ ਲਿਆ ਜਾ ਸਕਦਾ ਸੀ ਪਰ ਜਦੋਂ ਉਹ ਰਸਤੇ ਵਿਚ ਸਨ ਤਾਂ ਉਹ ਕਾਨੂੰਨ ਅਤੇ ਵਿਵਸਥਾ ਦੀ ਸ਼ਾਂਤੀ ਨੂੰ ਭੰਗ ਕਰਨਗੇ ਤਾਂ ਉਨ੍ਹਾਂ ਨੂੰ ਫੌਜ਼ਦਾਰੀ ਕਾਰਜਵਿਧੀ ਕੋਡ ਰੋਕ-ਥਾਮ ਵਾਲੀਆਂ ਧਾਰਾਵਾਂ ਅਧੀਨ ਹਿਰਾਸਤ ਵਿਚ ਲਿਆ ਜਾ ਸਕਦਾ ਸੀ ।

83. ਉਸ ਵੇਲੇ ਦੇ ਏ. ਡੀ. ਸੀ. ਜੋ ਜ਼ਿਲ੍ਹਾ ਮੈਜਿਸਟਰੇਟ ਦੀ ਡਿਊਟੀ ਤੇ ਕੰਮ ਕਰ ਰਹੇ ਸਨ ਅਤੇ ਐਸ ਐਸ. ਪੀ., ਜਲੰਧਰ ਜੋ ਉਸ ਵੇਲੇ ਨਕੋਦਰ ਵਿਚ ਉਥੋਂ ਦੀ ਸਥਿਤੀ ਤੇ ਨਜ਼ਰ ਰੱਖ ਰਹੇ ਸਨ ਅਤੇ ਜਦੋਂ ਉਹਨਾਂ ਨੂੰ ਇਸ ਗੱਲ ਦਾ ਪਤਾ ਲਗਾ ਕਿ ਸ੍ਰੀ ਮਲ੍ਹੀ, ਰਮੇਸ਼ ਚੰਦਰ ਉਰਫ ਖਾਨ ਦੀ ਗ੍ਰਿਫਤਾਰੀ ਤੇ ਬਾਜ਼ਿਦ ਸੀ ਅਤੇ ਉਸਨੇ ਇਹ ਐਲਾਨ ਵੀ ਕਰ ਦਿਤਾ ਸੀ ਕਿ ਉਹ ਗੁਰਦੁਆਰੇ ਜਾਣਗੇ, ਤਾਂ ਉਨ੍ਹਾਂ ਨੂੰ ਕੋਈ ਕਾਰਵਾਈ ਕਰਕੇ ਹਾਲਾਤ ਨੂੰ ਬਚਾਉਣਾ ਚਾਹੀਦਾ ਸੀ ।

84. ਪੰਜਾਬ ਦੇ ਪਿਛਲੇ ਕਾਫੀ ਸਾਲਾਂ ਤੋਂ ਜੋ ਹਾਲਾਤ ਚਲ ਰਹੇ ਸਨ ਤਾਂ ਨਕੋਦਰ ਤੇ ਤੈਨਾਤ ਅਧਿਕਾਰੀਆਂ ਨੂੰ ਖਰਾਬ ਹੋ ਰਹੀ ਹਾਲਾਤ ਨੂੰ ਕਿਸੇ ਵੀ ਹੱਦ ਤੇ ਰੋਕਣਾ ਚਾਹੀਦਾ ਸੀ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਗੁਰਦੁਆਰੇ ਦੇ ਸੁੱਖ ਆਸਨ ਕਮਰੇ ਵਿੱਚ ਸਾੜੀਆਂ ਜਾ ਚੁੱਕੀਆਂ ਸਨ । ਪਵਿੱਤਰ ਬੀੜਾਂ ਦਾ ਸੜਨਾ ਇਕ ਇਹੋ ਜਹੀ ਗੰਭੀਰ ਘਟਨਾ ਸੀ ਕਿ ਅਧਿਕਾਰੀਆਂ ਨੂੰ ਸੋਚਣਾ ਚਾਹੀਦਾ ਸੀ ਕਿ ਸਿੱਖ ਕੌਮ ਇਸ ਨੂੰ ਇਕ ਆਮ ਘਟਨਾ ਨਹੀਂ ਸਮਝੇਗੀ ਅਤੇ ਸੜੀਆਂ ਹੋਈਆਂ ਬੀੜਾਂ ਨੂੰ ਵੇਖਣ ਬਾਹਰੋਂ ਵੀ ਸਿੱਖ ਸਮੁਦਾਇ ਨਾਲ ਸੰਬੰਧਿਤ ਲੋਕ ਆ ਸਕਦੇ ਸਨ ਤਾਂ ਅਜਿਹੇ ਹਾਲਾਤਾਂ ਵਿਚ ਕਰਫਿਊ ਇੱਕ ਦਮ ਲਾ ਦੇਣਾ ਚਾਹੀਦਾ ਸੀ ਅਤੇ ਨਕੋਦਰ ਅਤੇ ਇਸ ਦੇ ਨੇੜੇ ਕਾਫੀ ਸੰਖਿਆ ਵਿੱਚ ਪੁਲਿਸ ਬਲਾਂ ਨੂੰ ਲੋਕਾਂ ਦੇ ਇਕੱਠ ਨੂੰ ਰੋਕਣ ਲਈ ਲਾ ਦੇਣਾ ਚਾਹੀਦਾ ਸੀ । ਜਦੋਂ ਹਾਲਾਤ ਅਜਿਹੇ ਹੋਣ ਤਾਂ ਅਧਿਕਾਰੀਆਂ ਨੂੰ ਸਾਰੇ ਸ਼ਰਾਰਤੀ ਅਨਸਰਾਂ ਨੂੰ ਗ੍ਰਿਫਤਾਰ ਕਰਨਾ ਜ਼ਰੂਰੀ ਹੋ ਜਾਂਦਾ ਹੈ । ਅਧਿਕਾਰੀਆਂ ਨੇ ਮੌਕੇ ਤੇ ਹੀ ਪੰਜਾਬ ਸਰਕਾਰ ਦੇ ਉਚ ਅਧਿਕਾਰੀਆਂ ਨੂੰ ਵੀ ਜ਼ਰੂਰ ਸੂਚਿਤ ਕਰ ਦੇਣਾ ਚਾਹੀਦਾ ਸੀ । ਇਸ ਵਿਚ ਕੋਈ ਸ਼ਕ ਨਹੀਂ ਕਿ ਸ੍ਰੀ ਬਲਵੰਤ ਸਿੰਘ ਵਿੱਤ ਮੰਤਰੀ ਮੌਕੇ ਤੇ ਗਏ ਪਰ ਇਹ ਪੁਲਿਸ ਫਾਇਰਿੰਗ ਤੋਂ ਬਾਅਦ ਸੀ । ਜੇ ਕਿਤੇ ਸਿੱਖ ਕੌਮ ਦਾ ਕੋਈ ਲੀਡਰ ਘਟਨਾ ਤੋਂ ਤੁਰੰਤ ਬਾਦ ਉਥੇ ਪਹੁੰਚ ਜਾਂਦਾ ਤਾਂ ਇਸ ਨਾ ਜ਼ਰੂਰ ਹੀ ਹਾਲਾਤ ਨੂੰ ਬਚਾਇਆ ਜਾ ਸਕਦਾ ਸੀ । ਉਪਰੋਕਤ ਬਿਆਨ ਕੀਤੀਆਂ 3 ਅਤੇ 4 ਫਰਵਰੀ, 1986 ਨੂੰ ਵਾਪਰੀਆਂ ਘਟਨਾਵਾਂ ਨਾਲ ਸਬੰਧਤ ਪ੍ਰਬੰਧਕੀ ਅਫਸਰਾਂ ਦੀਆਂ ਮੁੱਖ ਉਣਤਾਈਆਂ ਸਨ । ਅਸਲ ਵਿੱਚ 5 ਫਰਵਰੀ, 1986 ਨੂੰ ਸਿਵਾਏ ਇਸ ਦੇ ਕਿ ਪੁਲਿਸ ਫਾਇਰਿੰਗ ਤੋਂ ਬਾਦ 4 ਲਾਸ਼ਾਂ ਦਾ ਸੰਸਕਾਰ ਕੀਤਾ ਗਿਆ । ਹੋਰ ਕੁਝ ਖਾਸ ਨਹੀਂ ਵਾਪਰਿਆ । ਇਸ ਤੋਂ ਬਿਨਾਂ ਰਿਕਾਰਡ ਵਿੱਚ ਕੁਝ ਵੀ ਨਹੀਂ ਆਇਆ ਕਿ ਜਿਸ ਤੋਂ ਇਹ ਸਾਬਤ ਹੁੰਦਾ ਹੋਵੇ ਕਿ ਕਿਸੇ ਵੀ ਕਾਨੂੰਨ ਅਤੇ ਵਿਵਸਥਾ ਡਿਊਟੀ ਤੇ ਤੈਨਾਤ ਵਿਅਕਤੀ ਨੇ 3, 4 ਅਤੇ 5 ਫਰਵਰੀ, 1986 ਨੂੰ ਆਪਣੇ ਫਰਜ ਵਿਚ ਅਸਫਲ ਰਿਹਾ ਹੋਵੇ ਜਾਂ ਉਸ ਨੂੰ ਜੋ ਕੰਮ ਸੌਂਪਿਆ ਗਿਆ ਹੋਵੇ ਨੂੰ ਕਰਨ ਤੋਂ ਕੁਤਾਹੀ ਵਰਤੀ ਹੋਵੇ ਜਾਂ ਬੇਪ੍ਰਵਾਹੀ ਕੀਤੀ ਹੋਵੇ । ਇਸ ਤਰ੍ਹਾਂ ਮਿਤੀ 3, 4 ਅਤੇ 5 ਫਰਵਰੀ, 1986 ਨੂੰ ਕਿਸੇ ਵੀ ਵਿਅਕਤੀ ਨੇ ਜਿਸਨੂੰ ਕਾਨੂੰਨ ਤੇ ਵਿਵਸਥਾ ਦੀ ਡਿਊਟੀ ਤੇ ਤੈਨਾਤ ਕੀਤਾ ਗਿਆ ਨੇ ਕੋਈ ਆਪਣੇ ਫਰਜ਼ ਵਿੱਚ ਅਣਗਹਿਲੀ ਜਾਂ ਕੁਤਾਹੀ ਵਰਤੀ ਹੋਵੇ ।

85. ਇਸ ਤਰ੍ਹਾਂ ਮੇਰੇ ਇਹ ਸੁਝਾਅ ਹਨ ਕਿ ਭਵਿਖ ਵਿਚ ਅਜਿਹੀ ਘਟਨਾਵਾਂ ਦੇ ਸਬੰਧ ਵਿਚ ਸਮੇਂ ਸਿਰ ਸਾਵਧਾਨੀਆਂ ਵਰਤ ਕੇ ਉਪਾ ਕੀਤੇ ਜਾਣੇ ਚਾਹੀਦੇ ਹਨ ਤਾਂ ਜੁ ਹਾਲਾਤ ਇਕ ਭਿਆਨਕ ਰੂਪ ਨਾ ਧਾਰਣ ਕਰ ਲੈਣ। ਅਜਿਹੇ ਹਾਲਾਤਾਂ ਵਿੱਚ ਕਾਰਵਾਈ ਹਿਤ ਲਗਾਏ ਗਏ ਪੁਲਿਸ ਅਧਿਕਾਰੀ ਪੂਰੇ ਸਿਖਿਅਤ ਅਤੇ ਕਾਨੂੰਨ ਅਤੇ ਨਿਯਮਾਂ ਤੋਂ ਭਲੀ ਭਾਂਤ ਜਾਣੂ ਹੋਣ। ਪੁਲਿਸ ਅਧਿਕਾਰੀਆਂ ਨੂੰ ਅਜਿਹੇ ਹਾਲਾਤਾਂ ਨੂੰ ਕਿਵੇਂ ਨਜਿੱਠਿਆ ਜਾਵੇ ਦੀ ਸਿਖਿਆ ਦੇਣੀ ਚਾਹੀਦੀ ਹੈ। ਸਮਰੱਥ ਅਧਿਕਾਰੀ ਦੁਆਰਾ ਜਾਰੀ ਕੀਤੇ ਹੁਕਮਾਂ ਦੀ ਕਾਨੂੰਨ ਅਤੇ ਵਿਵਸਥਾ ਬਣਾਈ ਰੱਖਣ ਲਈ ਜ਼ਰੂਰ ਸਖਤੀ ਨਾਲ ਪਾਲਣਾ ਹੋਣੀ ਚਾਹੀਦੀ ਹੈ।

86. ਭਾਵੇਂ ਇਸ ਕੇਸ ਵਿਚ ਕਮਿਸ਼ਨ ਲਈ ਸਲਾਹ-ਮਸ਼ਵਰਾ ਦੇਣ ਵਾਲਿਆਂ ਨੂੰ ਕਾਫੀ ਦੇਰੀ ਬਾਅਦ ਨਿਯੁਕਤ ਕੀਤਾ ਗਿਆ ਫਿਰ ਵੀ ਸਰਵ ਸ਼੍ਰੀ ਸਾਧੂ ਰਾਮ ਗੁਪਤਾ, ਸਕੱਤਰ, ਗੁਰਚਰਨ ਸਿੰਘ ਧੀਮਾਨ ਨਿੱਜੀ ਸਕੱਤਰ ਅਤੇ ਮਨਮੋਹਨ ਸਿੰਘ ਕੋਹਲੀ ਰੀਡਰ ਮੇਰੇ ਲਈ ਬਹੁਤ ਮਦਦਗਾਰ ਸਾਬਤ ਹੋਏ। ਮੈਂ ਉਨ੍ਹਾਂ ਨੂੰ ਤਨਦੇਹੀ ਅਤੇ ਪੂਰੀ ਲਗਨ ਨਾਲ ਕੰਮ ਕਰਦੇ ਪਾਇਆ।

ਅਕਤੂਬਰ 31, 1986 ਗੁਰਨਾਮ ਸਿੰਘ

# ਅਨੁਲੱਗ-ੳ

**ਨਕੋਦਰ ਵਿਖੇ 19 ਅਪਰੈਲ, 1986 ਨੂੰ ਕਮਿਸ਼ਨ ਦੇ ਦੌਰੇ ਸਬੰਧੀ ਟਿੱਪਣੀਆਂ**

ਅਜ ਮਿਤੀ 19 ਅਪਰੈਲ, 1986 ਨੂੰ ਸਵੇਰੇ 11 ਵਜੇ ਦੇ ਕਰੀਬ ਮੈਂ ਨਕੋਦਰ ਦੇ ਮਹੱਲਾ ਗੁਰੂ ਨਾਨਕਪੁਰਾ ਦੇ ਸ੍ਰੀ ਗੁਰੂ ਅਰਜਨ ਦੇਵ ਗੁਰਦੁਆਰੇ ਦਾ ਮੁਆਇਨਾ ਕੀਤਾ। ਗੁਰੂਦੁਆਰਾ ਸਾਹਿਬ ਦੇ ਗ੍ਰੰਥੀ ਸ੍ਰੀ ਸੁਖਚੈਨ ਸਿੰਘ ਨਕੋਦਰ ਦੇ ਸਿੱਖ ਭਾਈਚਾਰੇ ਦੇ ਕੁਝ ਪਤਵੰਤਿਆਂ ਨਾਲ ਗੁਰਦੁਆਰਾ ਸਾਹਿਬ ਵਿਚ ਹਾਜ਼ਰ ਸਨ। ਇਹ ਗੁਰਦੁਆਰਾ ਮੁਹੱਲੇ ਵਿੱਚ ਸਥਿਤ ਹੈ ਜਿਸਦੇ ਦੋ ਮੁੱਖ ਦੁਆਰ ਇਕ ਪੂਰਬ ਤੇ ਦੂਜਾ ਦੱਖਣ ਵਲ ਹੈ। ਮੈਨੂੰ ਦੱਸਿਆ ਗਿਆ ਕਿ ਇਹ ਦੋਵੇਂ ਮੁੱਖ ਦੁਆਰ ਸਾਰਾ ਦਿਨ ਲਗਭਗ ਰਾਤ ਦੇ 10 ਵਜੇ ਤਕ ਖੁਲੇ ਰਹਿੰਦੇ ਹਨ। ਗੁਰਦੁਆਰਾ ਹਾਲ ਤੋਂ ਇਲਾਵਾ, ਉਥੇ ਇਕ ਛੋਟਾ ਜਿਹਾ ਕਮਰਾ ਵੀ ਸੀ, ਜਿਥੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਰੱਖੀਆਂ ਹੋਈਆਂ ਸਨ। ਮੈਨੂੰ ਗ੍ਰੰਥੀ ਵਲੋਂ ਦਸਿਆ ਗਿਆ ਕਿ ਗੁਰੂ ਗ੍ਰੰਥ ਸਾਹਿਬ ਦੀਆਂ ਪੰਜ ਬੀੜਾਂ ਇਕ ਚਾਰਪਾਈ ਉਤੇ ਰੱਖੀਆਂ ਜਾਂਦੀਆਂ ਹਨ ਅਤੇ ਇਕ ਬੀੜ ਦਾ ਇਕ ਵੱਖਰੇ ਤਖਤਪੋਸ਼ ਉਤੇ ਪ੍ਰਕਾਸ਼ ਕੀਤਾ ਜਾਂਦਾ ਹੈ ਅਤੇ ਗੁਰਦੁਆਰਾ ਸਾਹਿਬ ਵਿਖੇ ਆਉਣ ਵਾਲੇ ਲੋਕ ਇਸ ਤੋਂ ਪਾਠ ਕਰ ਸਕਦੇ ਹਨ। ਗੁਰਦੁਆਰੇ ਦੇ ਗ੍ਰੰਥੀ ਨੇ ਇਹ ਵੀ ਦਸਿਆ ਕਿ ਲਗਭਗ 500 ਰੁਮਾਲੇ ਵੀ ਇਸ ਕਮਰੇ ਵਿਚ ਪਏ ਸਨ। ਗ੍ਰੰਥੀ ਨੇ ਅਗੇ ਇਹ ਦਸਿਆ ਕਿ ਉਸ ਤਖਤਪੋਸ਼ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ, ਤੇ ਇਕ ਗੱਦਾ, ਇਕ ਤੁਲਾਈ ਅਤੇ ਲੱਕੜੀ ਦੀ ਚੌਕੀ ਵੀ ਸੀ, ਜਿਸ ਦੇ ਉਪਰ ਚੰਦੋਆ ਲਗਾ ਹੋਇਆ ਸੀ। ਅਗਾਂਹ ਉਸਨੇ ਹੋਰ ਦੱਸਿਆ ਕਿ ਕਮਰੇ ਦੇ ਫਰਸ਼ ਉਤੇ ਕਾਲੀਨ ਅਤੇ ਦਰੀ ਵੀ ਵਿਛਾਈ ਹੋਈ ਸੀ। ਕਮਰੇ ਦੇ ਅੰਦਰਲੇ ਪਾਸੇ ਜਾ ਕੇ ਮੈਂ ਦੇਖਿਆ ਕਿ ਪਲੰਘ ਦੇ ਉਪਰ ਜੋ ਬੀੜਾਂ ਰੱਖੀਆਂ ਜਾਂਦੀਆਂ ਸਨ, ਉਹ ਜਲ ਗਈਆਂ। ਤਖਤਪੋਸ਼ ਤੇ ਪਈ ਬੀੜ ਵੀ ਵਿਆਪਕ ਰੂਪ ਵਿਚ ਜਲ ਗਈ ਸੀ। ਰੁਮਾਲੇ ਕਾਲੀਨ ਅਤੇ ਦਰੀ ਵੀ ਜਲੇ ਹੋਏ ਸਨ। ਚੌਕੀ ਵੀ ਵਾਸਤਵਿਕ ਰੂਪ ਵਿਚ ਜਲ ਮੱਚ ਗਈ ਸੀ। ਛੱਤ ਦਾ ਚੰਦੋਆ ਵੀ ਜਲ ਗਿਆ ਸੀ। ਲਕੜੀ ਦੇ ਬਾਲੇ ਵੀ ਬੁਰੀ ਤਰ੍ਹਾਂ ਜਲ ਕੇ ਕਾਲੇ ਰੰਗ ਵਿਚ ਵੱਟੇ ਗਏ ਸਨ। ਕਮਰੇ ਵਿਚ ਇਕ ਖਿੜਕੀ ਸੀ ਜਿਸ ਦੇ ਕਿਵਾੜ ਵੀ ਅੰਸ਼ਿਕ ਰੂਪ ਵਿਚ ਜਲ ਗਏ ਸਨ। ਫਰਸ਼ ਤੇ ਵੀ ਜਲੇ ਦੇ ਨਿਸ਼ਾਨ ਸਨ ਅਤੇ ਕੰਧਾਂ ਤੇ ਵੀ ਕਾਲਖ ਫਿਰ ਗਈ ਸੀ। ਕੰਧਾਂ ਦੇ ਪਲਸਤਰ ਤੇ ਵੀ ਜਲੇ ਦੇ ਨਿਸ਼ਾਨ ਸਨ। ਖਿੜਕੀ ਦੀ ਜਾਲੀ ਸਲਾਮਤ ਸੀ ਪਰੰਤੂ ਅੱਗ ਨਾਲ ਕਾਲੀ ਪੈ ਗਈ ਸੀ। ਇਸ ਕਮਰੇ ਵਿਚ ਇਕ ਛੱਤ ਦਾ ਪੱਖਾ ਵੀ ਸੀ। ਬਿਜਲੀ ਦੀਆਂ ਤਾਰਾਂ ਜਿਹੜੀਆਂ ਕਿ ਕੰਧਾਂ ਦੇ ਉਪਰ ਲੱਕੜੀ ਤੇ ਫਿਟ ਸਨ ਉਹ ਵੀ ਝੁਲਸੀਆਂ ਗਈਆਂ ਸਨ। ਕਮਰੇ ਦੇ ਬਾਹਰ ਆਲਾ ਸੀ, ਜਿਸ ਵਿਚ ਜੋਤ ਬਲ ਰਹੀ ਹੁੰਦੀ ਸੀ, ਪਰੰਤੂ ਜੋ ਕਮਰੇ ਦੇ ਅੰਦਰਲੇ ਪਾਸਿਉਂ ਖੁਲ੍ਹਦਾ ਨਹੀਂ ਸੀ। ਇਥੇ ਲੋਕਾਂ ਦੀ ਭੀੜ ਨੇ ਦਸਿਆ ਕਿ ਕਾਲੀਨ ਕਮਰੇ ਵਿਚ ਫਰਸ਼ ਤੇ ਵਿਛਿਆ ਪਿਆ ਸੀ ਅੱਗ ਨਾਲ ਜਲ ਨਹੀਂ ਸਕਦਾ ਅਤੇ ਉਨ੍ਹਾਂ ਨੇ ਇਸਦੇ ਇਕ ਹਿਸੇ ਨੂੰ ਅੱਗ ਲਾ ਕੇ ਪਰਦਰਸ਼ਨ ਵੀ ਕੀਤਾ। ਉਨ੍ਹਾਂ ਦਾ ਮਤ ਇਹ ਸੀ ਕਿ ਅੱਗ ਕਿਸੇ ਰਸਾਇਣਕ ਪਦਾਰਥ ਦੇ ਨਤੀਜੇ ਵਜੋਂ ਲਗੀ। ਇਸ ਦੇ ਸਮਰਥਨ ਵਿਚ ਉਨ੍ਹਾਂ ਨੇ ਮੈਨੂੰ ਫਰਸ਼ ਦੇ ਉਪਰ ਜਲੇ ਹੋਏ ਨਿਸ਼ਾਨ ਦਿਖਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆ ਜਲੀਆਂ ਹੋਈਆਂ ਬੀੜਾਂ ਗੁਰਦੁਆਰੇ ਦੇ ਮੁਖ ਕਮਰੇ ਵਿਚ ਰੁਮਾਲਿਆਂ ਵਿਚ ਲਪੇਟ ਕੇ ਚਾਰਪਾਈ ਉਪਰ ਰਖੀਆਂ ਹੋਈਆਂ ਸਨ । ਗਰੰਥੀ ਨੇ ਸਭ ਤੋਂ ਪਹਿਲਾਂ ਮੈਨੂੰ ਉਹ ਬੀੜ ਦਿਖਾਈ ਜਿਹੜੀ ਕਿ ਉਸ ਕਮਰੇ ਦੇ ਤਖਤਪੋਸ਼ ਉਤੇ ਰਖੀ ਹੋਈ ਸੀ ਜਿਸ ਬਾਰੇ ਉਪਰ ਹਵਾਲਾ ਦਿਤਾ ਗਿਆ ਹੈ । ਉਸ ਬੀੜ ਦੇ ਬਹੁਤ ਸਾਰੇ ਪੰਨੇ ਵਾਸਤਵਿਕ ਰੂਪ ਵਿਚ ਦੋਨੋਂ ਪਾਸਿਆਂ ਤੋਂ ਜਲੇ ਹੋਏ ਸਨ ਅਤੇ ਕਾਗਜ਼ ਦੇ ਜਲੇ ਹੋਏ ਟੁਕੜੇ ਅਜੇ ਤਕ ਸੰਭਾਲ ਕੇ ਰਖੇ ਹੋਏ ਸਨ । ਗ੍ਰੰਥੀ ਨੇ ਦਸਿਆ ਕਿ ਬੀੜ ਦੇ ਪੰਨੇ ਉਸੇ ਤਰ੍ਹਾਂ ਜਲੇ ਹੋਏ ਸਨ ਜਿਵੇਂ ਇਸ ਦਾ ਪ੍ਰਕਾਸ਼ ਕੀਤਾ ਗਿਆ ਸੀ । ਬੀੜ ਦੇ ਪਾਸਿਆਂ ਤੋਂ ਜਲੇ ਦੇ ਨਿਸ਼ਾਨ ਵੀ ਸਨ ਅਤੇ ਬੀੜ ਦੇ ਵਾਧੂ ਪੰਨਿਆਂ ਦੇ ਹਾਸ਼ੀਏ ਅਤੇ ਇਸੇ ਤਰ੍ਹਾਂ ਜਿਲਦ ਜਲ ਗਈ ਸੀ । ਚਾਰ ਹੋਰ ਬੀੜਾਂ ਵੀ ਰੁਮਾਲੇ ਵਿਚ ਰਖੀਆਂ ਹੋਈਆਂ ਸਨ ਅਤੇ ਉਨ੍ਹਾਂ ਸਾਰੀਆਂ ਨੂੰ ਖੋਲ੍ਹਣ ਤੋਂ ਬਾਅਦ ਮੈਂ ਦੇਖਿਆ ਕਿ ਸਾਰੀਆਂ ਹੀ ਬਾਹਰਲੇ ਪਾਸਿਆਂ ਤੋਂ ਜਲੀਆ ਹੋਈਆਂ ਸਨ ।

ਗ੍ਰੰਥੀ ਨੇ ਇਹ ਵੀ ਦਸਿਆ ਕਿ ਘਟਨਾ ਸਮੇਂ ਉਹ ਗੁਰਦੁਆਰੇ ਵਿਚ ਨਹੀਂ ਸੀ ਪਰੰਤੂ ਉਸ ਦੀ ਪਤਨੀ ਗੁਰਦੁਆਰੇ ਹੀ ਸੀ ਕਿਉਂਕਿ ਉਨ੍ਹਾਂ ਦੀ ਰਿਹਾਇਸ਼ ਗੁਰਦੁਆਰੇ ਵਿਚ ਹੈ । ਮੈਂ ਗੁਰਦੁਆਰੇ ਦੇ ਗ੍ਰੰਥੀ ਸ੍ਰੀ ਸੁਖਚੈਨ ਸਿੰਘ ਦੀ ਪਤਨੀ ਸ੍ਰੀਮਤੀ ਗੁਰਦੀਪ ਕੌਰ ਨਾਲ ਵੀ ਸੰਪਰਕ ਕੀਤਾ । ਮੈਂ ਉਸ ਦਾ ਬਿਆਨ ਕਲਮਬੰਦ ਕੀਤਾ ।

ਤਦ ਮੈਂ ਸ਼੍ਰੀ ਏ. ਕੇ. ਸ਼ਰਮਾ, ਐਸ. ਪੀ. (ਅਪ੍ਰੇਸ਼ਨਜ਼) ਅਤੇ ਹੋਰ ਪੁਲਿਸ ਅਧਿਕਾਰੀਆ ਨੇ ਉਸ ਜਗ੍ਹਾ ਦਾ ਜਿਥੇ ਕਿ ਵਿਖਾਵਾਕਾਰ ਇਕੱਠੇ ਹੋਏ ਸਨ ਅਤੇ ਜਿਸ ਜਾਨਾਂ ਤੇ ਗੋਲੀ ਚਲੀ ਸੀ ਦਾ ਮੁਆਇਨਾ ਕਰਨ ਲਈ ਬੇਨਤੀ ਕੀਤੀ । ਸ਼੍ਰੀ ਸ਼ਰਮਾ ਨੇ ਮੈਨੂੰ ਕਪੂਰਥਲਾ, ਨਕੋਦਰ ਸੜਕ ਤੇ ਨਹਿਰ ਦੇ ਪੁਲ ਦੇ ਨੇੜੇ ਦੀ ਜਗ੍ਹਾ ਵਲ ਇਸ਼ਾਰਾ ਕਰਕੇ ਦਸਿਆ ਕਿ ਇਸ ਥਾਂ ਤੇ ਸੰਯੁਕਤ ਅਕਾਲੀਦਲ ਅਤੇ ਆਲ ਇੰਡੀਆ ਸਟੂਡੈਂਟ ਫੈਡਰੇਸ਼ਨ ਦੇ ਕਰਿੰਦੇ ਇਕੱਠੇ ਹੋਏ ਸਨ । ਉਸ ਨੇ ਅਗੇ ਦਸਿਆ ਕਿ ਲੋਕਾਂ ਨੇ ਇਥੇ ਵੱਡੀ ਗਿਣਤੀ ਵਿਚ ਇਕੱਠੇ ਹੋਣਾ ਸ਼ੁਰੂ ਕਰ ਦਿਤਾ ਅਤੇ ਲੱਗਭਗ ਸ਼ਾਮ ਦੇ ਸਾਢੇ 3 ਵਜੇ ਅਰਦਾਸ ਕਰਨ ਉਪਰੰਤ ਉਹ ਸ਼ਹਿਰ ਵਲ ਚਲ ਪਏ, ਉਸਨੇ ਉਨ੍ਹਾਂ ਨੂੰ ਸ਼ਹਿਰ ਵਿਚ ਜਿਥੇ ਕਰਫਿਊ ਲਾਗੂ ਕੀਤਾ ਹੋਇਆ ਸੀ, ਨਾ ਜਾਣ ਲਈ ਪ੍ਰੇਰਿਆ, ਪ੍ਰੰਤੂ ਉਹ ਅਗੇ ਜਾਣ ਲਈ ਰਵਾਨਾ ਹੋ ਗਏ, ਕਿ ਪੁਲਿਸ ਨੇ ਉਨ੍ਹਾ ਨੂੰ ਲੱਗਭਗ 800 ਗਜ ਪਿਛੇ ਮੋੜਿਆ ਕਿ ਤਦ ਕੁਝ ਕੁ ਵਿਖਾਵਾਕਾਰੀਆਂ ਵਲੋਂ ਗੋਲੀ ਚਲਾਉਣ ਕਰਕੇ ਬੰਦੂਕ ਦੇ ਛਾਰਆਂ ਨਾਲ ਏ. ਐਸ. ਆਈ , ਜਸਵੰਤ ਸਿੰਘ ਜ਼ਖਮੀ ਹੋ ਗਿਆ ਅਤੇ ਜਦੋਂ ਜਲੂਸ ਕੱਢਣ ਵਾਲਿਆਂ ਨੂੰ ਰੋਕਣ ਲਈ ਉਨ੍ਹਾਂ ਦੀ ਫੋਰਸ ਦੀ ਕੋਸ਼ਿਸ਼ ਨਾਕਾਮ ਹੋ ਗਈ ਤਾਂ ਅੰਤ ਨੂੰ ਮਜ਼ਬੂਰ ਹੋ ਕੇ ਉਸ ਥਾਂ ਤੇ ਗੋਲੀ ਚਲਾਉਣੀ ਪਈ ।

ਇਸ ਉਪਰੰਤ ਇਸ ਜਗ੍ਹਾ ਤੇ ਸ਼ੇਰਪੁਰ ਪਿੰਡ ਦੇ ਕੁਝ ਲੋਕ ਮੈਨੂੰ ਮਿਲੇ ਅਤੇ ਉਨ੍ਹਾ ਦਸਿਆ ਕਿ ਇਸ ਸਮੇਂ ਨਕੋਦਰ ਵਿਚ ਕਰਫਿਊ ਨਹੀਂ ਲਾਗੂ ਕੀਤਾ ਗਿਆ ਸੀ, ਕਿ ਸ਼ਿਵ ਸੈਨਾ ਦੇ ਜਲੂਸ ਕੱਢਣ ਵਾਲਿਆਂ ਨੂੰ ਪੁਲਿਸ ਨੇ ਆਗਿਆ ਦੇ ਦਿੱਤੀ ਸੀ । ਕਿ ਸਿਖ ਨੌਜਵਾਨ ਕੇਵਲ ਭਾਸ਼ਣ ਹੀ ਦੇ ਰਹੇ ਸਨ ਕਿ ਪੁਲਿਸ ਨੇ ਬਿਨਾਂ ਕਿਸੇ ਇਤਲਾਹ

ਦਿਤੇ ਉਨ੍ਹਾ ਤੇ ਗੋਲੀ ਚਲਾਉਣੀ ਸੁਰੂ ਕਰ ਦਿਤੀ, ਅਤੇ ਭਾਵੇਂ ਸਿਖ ਨੌਜਵਾਨ ਆਪਣੇ ਬਚਾਉ ਲਈ ਪਿੰਡ ਵਲ ਨੂੰ ਦੌੜ ਗਏ ਸਨ ਤਾਂ ਵੀ ਪੁਲਿਸ ਨੇ ਪਿੰਡ ਵਲ ਉਨ੍ਹਾਂ ਦਾ ਪਿਛਾ ਕੀਤਾ ਅਤੇ ਉਨ੍ਹਾਂ ਤੇ ਗੋਲੀਆਂ ਚਲਾਈਆਂ ਅਤੇ ਉਸ ਸਮੇਂ ਦੌਰਾਨ ਉਨ੍ਹਾਂ ਵਿਚੋਂ ਕੁਝ ਲੋਕ ਮਾਰੇ ਗਏ ਅਤੇ ਕੁਝ ਹੋਰ ਜ਼ਖਮੀ ਹੋ ਗਏ । ਸ਼ੇਰਪੁਰ ਪਿੰਡ ਦੇ ਬਲਵੰਤ ਸਿੰਘ ਨੇ ਇਕ ਗੋਲੀ ਦਾ ਖੁਲਟ ਪੇਸ਼ ਕੀਤਾ ।

ਪਿੰਡ ਸ਼ੇਰਾ, ਤਹਿਸੀਲ ਨਕੋਦਰ ਦੇ ਸ਼੍ਰੀ ਹਰਭਜਨ ਸਿੰਘ ਠੇਕੇਦਾਰ ਨੇ ਦਸਿਆ ਕਿ ਉਸ ਸਮੇਂ ਉਹ ਉਸ ਜਗ੍ਹਾ ਤੇ ਹਾਜਰ ਸੀ ਅਤੇ ਕਿ ਉਹ ਹੋਰਾਂ ਨਾਲੋਂ ਇਕੱਲਾ ਰਹਿ ਜਾਣ ਕਰਕੇ ਅਤੇ ਉਸਨੇ ਅਧਿਕਾਰਤਾ ਨੂੰ ਮੁੰਡਿਆਂ ਪ੍ਰਤੀ ਸ਼ਾਂਤ ਰਹਿਣ ਦੀ ਬੇਨਤੀ ਕੀਤੀ । ਜਾਂ ਮੁੰਡਿਆਂ ਨੂੰ ਸਾਂਤ ਕਰਨ । ਪ੍ਰੰਤੂ ਪੁਲਿਸ ਬਿਨਾ ਕਿਸੇ ਚਿਤਾਵਨੀ ਦਿਤੇ ਗੋਲੀਆਂ ਚਲਾਂਦੀ ਰਹੀ । ਉਸ ਸਮੇਂ ਉਸ ਥਾਂ ਤੇ ਨਕੋਦਰ ਵਿਖੇ ਵੀ ਕਰਫਿਊ ਨਹੀਂ ਸੀ ਸ਼ੁਰੂ ਕੀਤਾ/ਲਗਾਇਆ ਗਿਆ ਅਤੇ ਕਿ ਅਧਿਕਾਰੀਆਂ ਨੇ ਸ਼ਿਵ ਸੈਨਾ ਨੂੰ ਜਲੂਸ ਕੱਢਣ ਦੀ ਆਗਿਆ ਦੇ ਦਿਤੀ ਜਿਸ ਕਾਰਣ ਸਿੱਖ ਨੌਜਵਾਨ ਭੜਕ ਉਠੇ ।

ਪੁਲਸ ਨੇ ਮੈਨੂੰ ਉਹ ਸੜਕ ਵੀ ਦਿਖਾਈ ਜਿਹੜੀ ਕਿ ਗੁਰਦੁਆਰੇ ਦੇ ਨੇੜੇ ਤੋਂ ਨਕੋਦਰ ਵੱਲ ਨੂੰ ਲੰਘਦੀ ਹੈ ਅਤੇ ਦਸਿਆ ਕਿ ਕੁਝ ਅੰਦੋਲਨ ਕਾਰੀਆਂ ਨੇ ਗੁਰਦੁਆਰੇ ਵਿਚ ਹੀ ਇਕੱਠੇ ਹੋਣਾ ਸ਼ੁਰੂ ਕੀਤਾ ਅਤੇ ਜਦੋਂ ਉਨ੍ਹਾਂ ਨੇ ਗਿਰਫਤਾਰੀ ਲਈ ਇਸ ਸੜਕ ਤੋਂ ਹੀ ਸ਼ਹਿਰ ਵਿਚ ਪ੍ਰਵੇਸ਼ ਕੀਤਾ, ਇਸ ਸੜਕ ਤੇ ਹੀ ਕਾਫੀ ਗਿਣਤੀ ਵਿਚ ਪੁਲਿਸ ਟੁਕੜੀ ਨੂੰ ਕੰਮ ਸੌਂਪਿਆ ਗਿਆ । ਐਸ. ਐਸ. ਪੀ. ਨੇ ਜਿਹੜੀ ਕਿ ਕਾਲਜ ਦੀ ਇਮਾਰਤ ਨੇੜੇ ਸੜਕ ਨਕੋਦਰ ਕੋਲੋਂ ਲੰਘਦੀ ਸੀ, ਉਸ ਥਾਂ ਤੇ ਵੀ ਗਏ ਅਤੇ ਦਸਿਆ ਕਿ ਕਾਲਜਾਂ ਦੇ ਵਿਦਿਆਰਥੀ ਵੀ ਗੁਰਦੁਆਰੇ ਵਿਚ ਇਕੱਠੇ ਹੋਏ ਅਤੇ ਕਾਫੀ ਮਾਤਰਾ ਵਿਚ ਪੁਲਿਸ ਇਥੇ ਵੀ ਦੇਖੀ ਗਈ । ਉਸ ਦੇ ਕਹਿਣ ਅਨੁਸਾਰ ਸ਼ਹਿਰ ਦੀਆਂ ਇਹਨਾਂ ਦੋ ਥਾਵਾਂ ਤੇ ਕੋਈ ਵਿਅਕਤੀ ਸ਼ਹਿਰ ਵਲ ਨਹੀਂ ਗਿਆ ।

ਨਕੋਦਰ ਵਿਖੇ ਕੈਂਪ

ਸਹੀ/-

ਅਪਰੈਲ 19, 1986

ਕਮਿਸ਼ਨਰ

## ਅਨੁਲੱਗ-ਅ

**ਨਕੋਦਰ ਦੇ ਮੁਹੱਲਾ ਗੁਰੂ ਨਾਨਕਪੁਰਾ ਵਿਚ ਸਥਿਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਦੁਆਰੇ ਸਬੰਧੀ ਸ਼੍ਰੀਮਤੀ ਗੁਰਦੀਪ ਕੌਰ ਪਤਨੀ ਸ੍ਰੀ ਸੁਖਚੈਨ ਸਿੰਘ ਦਾ ਬਿਆਨ :—**

ਮੇਰੇ ਪਤੀ ਸ੍ਰੀ ਸੁਖਚੈਨ ਸਿੰਘ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਮੁਹੱਲਾ ਗੁਰੂ ਨਾਨਕ ਪੁਰਾ ਵਿਚ ਗ੍ਰੰਥੀ ਹਨ ਸਾਡੀ ਰਿਹਾਇਸ਼ ਗੁਰਦੁਆਰੇ ਦੇ ਵਿਚ ਹੈ ਜਿਸ ਦਿਨ ਬੀੜਾਂ ਸੜੀਆਂ, ਮੇਰੇ ਪਤੀ ਨਕੋਦਰ ਨੂਰ ਮਹਿਲ ਸੜਕ ਤੇ ਸ੍ਰੀ ਸਾਧੂ ਸਿੰਘ ਦੀ ਵਿਆਹ ਦੀ ਰਸਮ ਤੇ ਅਨੰਦਕਾਰਜ ਕਰਾਉਣ ਲਈ ਗਏ ਹੋਏ ਸਨ। ਲੱਗਭਗ ਸਵੇਰੇ 9.45 ਵਜੇ ਮੈਂ ਆਪਣੇ ਰਿਹਾਇਸ਼ੀ ਕਮਰੇ ਤੋਂ ਬਾਹਰ ਆਈ ਅਤੇ ਸੁਖ ਆਸਨ ਕਮਰੇ ਵਾਲੇ ਪਾਸੇ ਤੋਂ ਕੁਝ ਕਣ ਕਣ ਦੀ ਆਵਾਜ਼ ਆਈ, ਜਿਥੇ ਕਿ ਗੁਰੂ ਸਾਹਿਬ ਦੀਆਂ ਪੰਜ ਬੀੜਾਂ ਪਈਆਂ ਸਨ। ਮੈਂ ਦੇਖਿਆ ਕਿ ਖਿੜਕੀ ਤੋਂ ਬਾਹਰ ਧੂੰਆਂ ਅਤੇ ਲਾਟ ਆ ਰਹੀ ਸੀ। ਉਸ ਸਮੇਂ ਕਮਰੇ ਦਾ ਦਰਵਾਜ਼ਾ ਬੰਦ ਕਰ ਦਿੱਤਾ। ਮੈਂ ਜਸਬੀਰ ਸਿੰਘ ਦੇ ਘਰ ਵਲ ਦੌੜੀ ਅਤੇ ਉਸ ਨੂੰ ਬੁਲਾਇਆ। ਅਸੀਂ ਅੱਗ ਨੂੰ ਪਾਣੀ ਨਾਲ ਬੁਝਾਉਣ ਦੀ ਕੋਸ਼ਿਸ਼ ਕੀਤੀ। ਮੁਹੱਲੇ ਦੇ ਲੋਕ ਇਕੱਠੇ ਹੋ ਗਏ ਤੇ ਉਨ੍ਹਾਂ ਨੇ ਵੀ ਅੱਗ ਨੂੰ ਬੁਝਾਇਆ। ਇਸ ਸਮੇਂ ਦੌਰਾਨ, ਪੁਲਸ ਮੌਕੇ ਤੇ ਪਹੁੰਚੀ ਅਤੇ ਮੇਰਾ ਬਿਆਨ ਕਲਮਬਧ ਕੀਤਾ ਹੈ। ਕਿਸੇ ਵੀ ਵਿਅਕਤੀ ਨੂੰ ਸੁਖ ਆਸਨ ਵਾਲੇ ਕਮਰੇ ਵੱਲ ਆਉਂਦੇ ਜਾਂ ਜਾਂਦੇ ਨਹੀਂ ਦੇਖਿਆ।

ਨਕੋਦਰ ਕੈਂਪ — ਸਹੀ/-

ਅਪ੍ਰੈਲ 14, 1986 — ਕਮਿਸ਼ਨਰ

1203 – 3-1-2000 —700 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।